ਗਿਆਨ-ਵਿਗਿਆਨ ਅਤੇ ਚਿੰਤਨ ਦੀ ਅਵਾਜ਼

# ਤਰਕਸ਼ੀਲ

ਸਤੰਬਰ-ਅਕਤੂਬਰ 2005



10/-

ਅੰਦਰ ਪੜ੍ਹੋ





# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

# ਸ਼ੇਰ

**ਸੰਤੋਖ ਮਿਨਹਾਸ**

ਚਾਨਣ ਦੀ ਅੱਖ
ਖੁੱਲਣ ਤੋਂ ਪਹਿਲਾਂ
ਹਨੇਰਾ ਜਦ
ਸਮੇਟਦਾ ਹੈ ਆਪਣੀ ਬੁੱਕਲ
ਤਾਂ ਮੇਰੇ ਘਰ
ਸੰਗੀਤ ਦੀ ਛਹਿਬਰ ਲੱਗਦੀ ਹੈ।
ਘਰ ਦੇ ਸਾਰੇ ਰੁੱਖ
ਸਣੇ ਕਰਟਨ ਵੇਲ ਤੇ ਬੁਗਨਵੇਲੀਆ
ਜਾਗ ਪੈਂਦੇ ਹਨ
ਰੰਗ ਬਰੰਗੀਆਂ ਚਿੜੀਆਂ
ਇੱਕ ਦੂਜੇ ਨਾਲੋਂ ਵਧਕੇ
ਹਵਾ ਵਿੱਚ
ਆਪਣੀ ਚੀਂ ਚੀਂ ਨਾਲ
ਮਿਸ਼ਰੀ ਘੋਲਦੀਆਂ ਹਨ ।
ਬੜਾ ਚੰਗਾ ਲੱਗਦਾ ਹੈ ਮੈਨੂੰ
ਉਸ ਵੇਲੇ ਜਾਗਣਾ
ਤੇ ਮਿੱਠੇ ਸੰਗੀਤ ਦੀ ਆਬਸ਼ਾਰ 'ਚ
ਆਪਣੇ ਆਪ ਨੂੰ ਭਿਓਂ ਲੈਣਾ
ਉਸ ਘੜੀ
ਇਹ ਵਿਸਮਾਦੀ ਆਨੰਦ
ਮੇਰੇ ਵਿਹੜੇ ਦੀ ਹਰ ਸ਼ੈਅ ਚੋਂ
ਝਰ ਝਰ ਪੈਂਦਾ ਹੈ।
ਪਰ ਬੜੀ ਖਿਝ ਚੜ੍ਹਦੀ ਹੈ ਉਦੋਂ
ਜਦ ਭਜਨਾਂ ਦਾ ਉੱਚੀ ਸ਼ੋਰ
ਗਵਾਂਢੀਆਂ ਦੀ ਕੰਧ ਟੱਪ
ਸਾਡੇ ਵਿਹੜੇ ਆ ਵੜਦਾ ਹੈ ।
'ਰੱਬ' ਦੀ ਮਹਿਮਾ ਦੇ ਇਹ ਹੋਕੇ
ਕੰਨਾਂ 'ਚ ਜਲੂਣ ਕਰਦੇ ਹਨ ।
ਇਹ ਆਵਾਜ਼ਾਂ ਦਾ ਸ਼ੋਰ
ਘਰ ਮੇਰੇ ਦਾ ਸਾਰਾ ਚੈਨ
ਪਲਾਂ 'ਚ ਵਿਲੂੰਧਰ ਸੁਟਦੈ।
ਮੈਂ ਭਰਿਆ ਪੀਤਾ
ਸੈਰ ਨੂੰ ਨਿਕਲ ਤੁਰਦਾ ਹਾਂ
ਉਦੋਂ ਤਾਂ ਮੇਰਾ
ਘਾਣ ਹੀ ਹੋ ਜਾਦੈਂ
ਜਦ ਕਦੇ ਮੇਰਾ ਇਹ ਗਵਾਂਢੀ
ਉਜ਼ਰ ਕਰਦੈ
'ਯਾਰ ਅੰਮ੍ਰਿਤ ਵੇਲੇ
ਰੱਬ ਦਾ ਨਾਂ ਧਿਆਉਣ ਲੱਗੇ
ਤੇਰੇ ਘਰ
ਇਹ ਚਿੜੀਆਂ ਦਾ ਸ਼ੋਰ
ਰੰਗ 'ਚ ਭੰਗ ਪਾਉਂਦੈ।'
ਉਸ ਨੂੰ ਨਹੀਂ ਪਤਾ,
ਪੰਛੀ ਸਿਰਫ ਚਹਿਚਹਾਉਂਦੇ ਹਨ
ਸੱਚ ਤੋਂ ਵਿਛੁੰਨਿਆ ਮਨੁੱਖ
ਸਿਰਫ ਸ਼ੋਰ ਸਿਰਜਦਾ ਹੈ ।

ਪੁਰਾਣਾ ਸ਼ਹਿਰ, ਕੋਟਕਪੂਰਾ ।

ਤਤਕਰਾ ਸਫ਼ਾ ਨੰ



## ਮੁੱਖ ਪੰਨੇ ਦਾ ਚਿਤਰ

650 ਕਿਲੋਮੀਟਰ ਫੀ ਘੰਟਾ ਰਫ਼ਤਾਰ ਨਾਲ ਤੈਰਨ ਵਾਲਾ ਸੂਖ਼ਮ ਜੀਵ ਸਾਲਮੋਨੇਕਾ। ਇਨ੍ਹਾਂ ਦੇ ਸਰੀਰ ਉੱਤੇ ਦਿਸਦੇ ਵਾਲ ਟ੍ਰਬਾਈਨ ਦਾ ਕੰਮ ਕਰਦੇ ਹਨ ਜੋ ਇਸ ਨੂੰ ਗਤੀ ਅਤੇ ਦਿਸ਼ਾ ਪ੍ਰਦਾਨ ਕਰਦੇ ਹਨ ।




## ਤਰਕਸ਼ੀਲ

ਅਜੋਕੇ ਵਿਗਿਆਨਕ ਯੁਗ ਵਿੱਚ ਧਾਰਮਿਕ ਸੋਚ ਪਿਛਾਖੜੀ ਚੇਤਨਤਾ ਦੀ ਨਿਸ਼ਾਨੀ ਹੈ।
ਪ੍ਰੋ. ਸੁੱਚਾ ਸਿੰਘ

ਸਹਾਇਕ ਸੰਪਾਦਕ (ਆਨਰੇਰੀ) :
ਰਾਮ ਸਵਰਨ ਲੱਖੇਵਾਲੀ
ਬਲਬੀਰ ਸਿੰਘ ਪਰਵਾਨਾ
ਗੁਰਮੀਤ ਸਿੰਘ ਖਰੜ
ਵਿਜੇ ਬੰਬੇਲੀ

ਮੁੱਖ ਪ੍ਰਬੰਧਕ (ਆਨਰੇਰੀ) :
ਸੁਖਵਿੰਦਰ ਬਾਗਪੁਰ
ਫੋਨ: 01821-261338, 271438

ਟਾਈਪਿੰਗ ਅਤੇ ਡਿਜ਼ਾਇਨਿੰਗ
ਹੇਮ ਰਾਜ ਸਟੈਨੋ

**ਚੰਦਾ**
ਲਾਈਫ਼ : 500 ਰੁਪਏ
ਸਾਲਾਨਾ : 50 ਰੁਪਏ
ਵਿਦੇਸ਼:6 ਪੌਂਡ ਜਾਂ 10 ਡਾਲਰ
ਵਿਦੇਸ਼ੀ ਲਾਈਫ਼ : 2500 ਰੁਪਏ

ਚੰਦੇ ਜਾਂ ਸਹਾਇਤਾ ਭੇਜਣ ਲਈ ਚੈਕ ਜਾਂ ਡਰਾਫਟ ਤੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਲਿਖਿਆ ਜਾਵੇ ।

ਸੰਪਰਕ,ਰਚਨਾਵਾਂ ਅਤੇ ਚੰਦੇ ਭੇਜਣ ਲਈ :
ਮੁੱਖ ਦਫਤਰ
ਤਰਕਸ਼ੀਲ ਚੌਕ, ਸੰਘੇੜਾ ਬਾਈਪਾਸ
ਬਰਨਾਲਾ (ਪੰਜਾਬ) 148101
ਫੋਨ : 01679-241466
tspmagzine@yahoo.com

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ (ਚੰਡੀਗੜ੍ਹ) ਵਲੋਂ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

ਸੰਪਾਦਕ, ਮਾਲਕ, ਪ੍ਰਿੰਟਰ ਅਤੇ ਪ੍ਰਕਾਸ਼ਕ ਅਵਤਾਰ ਐਸ ਗੋਂਦਾਰਾ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ ਜਲੰਧਰ ਤੋਂ ਪ੍ਰਿੰਟ ਕਰਵਾ ਕੇ, ਜਿਲ੍ਹਾ ਕਚਹਿਰੀਆਂ, ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।


*ਸੰਪਾਦਕੀ*

# ਜਨਮ ਦਿਨ ਅਤੇ ਬਰਸੀਆਂ

ਭਾਰਤ ਵਰਗੇ ਮੁਲਕ ਵਿੱਚ ਜੰਮਣਾ ਅਤੇ ਮਰਨਾ ਕੋਈ ਮਾਅਰਕੇ ਵਾਲੀ ਗੱਲ ਨਹੀਂ ਰਹੀ । ਆਬਾਦੀ ਦੇ ਬੇਇੰਤਹਾ ਵਾਧੇ ਅਤੇ ਮਨੁੱਖ ਵਿਰੋਧੀ ਪ੍ਰਬੰਧ ਵਿੱਚ ਬੰਦਾ ਅਪ੍ਰਸੰਗਕ ਹੋ ਕੇ ਰਹਿ ਗਿਆ ਹੈ । ਫੇਰ ਵੀ ਜਨਮ ਦਿਨ ਅਤੇ ਬਰਸੀਆਂ ਮਨਾਉਣ ਦਾ ਸਿਲਸਿਲਾ ਦਿਨੋਂ ਦਿਨ ਵਧ ਰਿਹਾ ਹੈ । ਇਹ ਪਿੰਡਾਂ, ਸ਼ਹਿਰਾਂ ਤੇ ਮੁਲਕ ਪੱਧਰ ਤੇ ਵਾਪਰ ਰਿਹਾ ਹੈ । ਜਿੱਥੇ ਜਨਮ ਦਿਨ ਮਨਾਉਣ ਦੀ ਵਬਾ ਸਾਰੇ ਸ਼ਹਿਰਾਂ ਵਿੱਚ ਫੈਲ ਚੁੱਕੀ ਹੈ ਅਤੇ ਜਸ਼ਨ ਇਉਂ ਮਨਾਇਆ ਜਾਂਦਾ ਹੈ ਜਿਵੇਂ ਕੋਈ ਚੋਟੀ ਸਰ ਕਰ ਲਈ ਹੋਵੇ । ਇਸ ਵਿੱਚ ਨਾ ਹੀ ਬੱਚੇ ਦੀ ਕੋਈ ਆਪਣੀ ਪ੍ਰਾਪਤੀ ਹੁੰਦੀ ਹੈ ਅਤੇ ਨਾ ਹੀ ਮਾਪਿਆਂ ਦਾ ਕੋਈ ਮਾਅਰਕਾ, ਜਿਸ ਦਾ ਕੋਈ ਸਮਾਜਿਕ ਮਹੱਤਵ ਹੋਵੇ। ਇਹੀ ਹਾਲ ਮੌਤ ਉਪਰੰਤ ਬਰਸੀਆਂ ਦਾ ਹੈ । ਤੁਹਾਡੇ ਨਾਲ ਫਿਰਦਾ ਫਿਰਦਾ ਬੰਦਾ ਅਚਾਨਕ ਖਤਮ ਹੋ ਜਾਂਦਾ ਹੈ । ਕੋਈ ਫਰਕ ਨਹੀਂ ਪੈਂਦਾ। ਇਉਂ ਲਗਦੈ ਜਿਵੇਂ ਉਸ ਦੇ ਨਾ ਹੋਣ ਨਾਲ ਘਰ 'ਚ, ਗਲੀ 'ਚ, ਮੁਹੱਲੇ 'ਚ, ਸ਼ਹਿਰ 'ਚ ਜਾਂ ਮੁਲਕ 'ਚ ਕੋਈ ਫਰਕ ਹੀ ਨਾ ਪਿਆ ਹੋਵੇ। ਸਾਰਾ ਕੁਝ ਪਹਿਲਾਂ ਵਾਂਗ ਹੀ ਨਿਰਵਿਘਨ ਚਲਦਾ ਰਹਿੰਦਾ ਹੈ । ਅਜਿਹੇ ਬੰਦਿਆਂ ਦੇ ਭਾਵੇਂ ਜਨਮ ਦਾ ਜਸ਼ਨ ਹੋਵੇ ਭਾਵੇਂ ਮੌਤ ਦਾ ਮਾਤਮ, ਸਾਰਾ ਕੁਝ ਹੀ ਰਸਮੀ, ਸਤਹੀ ਤੇ ਸਵੈ ਸਹੇੜੀ ਬਿਮਾਰੀ ਵਰਗਾ ਹੁੰਦਾ ਹੈ । ਪਰ ਕੁਝ ਮਨੁੱਖਾਂ ਦੇ ਜਨਮ ਅਤੇ ਮੌਤ ਸਮਾਜ ਵਿਚ ਕੁਝ ਜਗਣ ਅਤੇ ਬੁਝਣ ਵਰਗੀਆਂ ਘਟਨਾਵਾਂ ਵਰਗੇ ਹੁੰਦੇ ਹਨ। ਮਿਸਾਲ ਦੇ ਤੌਰ ਤੇ ਉਨ੍ਹਾਂ ਮਨੁੱਖਾਂ ਦੀ ਗੱਲ ਲਈਏ ਜਿੰਨ੍ਹਾਂ ਦਾ ਜਨਮ ਅਤੇ ਜੀਵਨ ਪਰਿਵਾਰ ਲਈ ਹੀ ਨਹੀਂ ਸਮਾਜ ਲਈ ਵੀ ਮਹੱਤਤਾ ਰੱਖਦਾ ਹੈ । ਨਿਰਸੰਦੇਹ ਇਨ੍ਹਾਂ ਦੇ ਜਨਮ ਦਿਨਾਂ ਦੀ ਗੱਲ ਕਰਨੀ ਬਣਦੀ ਹੈ ਪਰ ਇਹ ਰਸਮੀ ਤੇ ਸਤਹੀ ਕਤਈ ਨਹੀਂ ਹੋਣੇ ਚਾਹੀਦੇ । ਇਹ ਸਤੰਬਰ ਮਹੀਨਾ ਪੰਜਾਬੀ ਮੁਆਸ਼ਰੇ 'ਚ ਵਿਸ਼ੇਸ਼ ਸਥਾਨ ਰੱਖਦਾ ਹੈ। 9 ਸਤੰਬਰ ਨੂੰ 'ਪਾਸ਼' ਅਤੇ 28 ਸਤੰਬਰ ਨੂੰ 'ਸ਼ਹੀਦ ਭਗਤ ਸਿੰਘ' ਨੇ ਜਨਮ ਲਿਆ ਸੀ। ਉਨ੍ਹਾਂ ਆਪਣੇ ਵਿਚਾਰਾਂ ਅਤੇ ਅਮਲਾਂ ਨਾਲ ਸਮੇਂ ਦੀ ਹਿੱਕ ਤੇ ਪੈੜਾਂ ਛੱਡੀਆਂ। ਬਤੌਰ 'ਪਾਤਰ' ਉਨ੍ਹਾਂ ਨੇ ਬਲਦੇ ਹੱਥਾਂ ਨਾਲ ਹਵਾ ਵਿੱਚ ਅੱਗ ਦੇ ਹਰਫ਼ ਲਿਖੇ । ਹਰ ਵਰ੍ਹੇ ਉਨ੍ਹਾਂ ਦੀ ਯਾਦ 'ਚ ਕਿੰਨੀਆਂ ਹੀ ਜਥੇਬੰਦੀਆਂ ਤੇ ਸੰਸਥਾਵਾਂ ਕਿਸੇ ਨਾ ਕਿਸੇ ਕਿਸਮ ਦਾ ਸਮਾਗਮ ਰਚਾਉਂਦੀਆਂ ਹਨ । ਕਈ ਵਾਰ ਸਾਰੀ ਕਾਰਵਾਈ ਇੱਕ ਖ਼ਬਰ ਬਣ ਕੇ ਰਹਿ ਜਾਂਦੀ ਹੈ । ਜਦੋਂ ਕਿ ਇਸ ਦਿਨ ਇਹ ਸੰਕਲਪ ਲੈਣਾ ਹੁੰਦਾ ਹੈ ਕਿ ਅਸੀਂ ਇਨ੍ਹਾਂ ਯੁਗ ਪੁਰਸ਼ਾਂ ਦੀ ਵਿਚਾਰਧਾਰਾ ਦੀ ਰੌਸ਼ਨੀ ਵਿੱਚ ਆਪਣੇ ਅਮਲਾਂ ਨੂੰ ਜੋਖੀਏ, ਪਰਖੀਏ । ਉਂਜ ਅਜਿਹੇ ਯੁਗ ਪੁਰਸ਼ਾਂ ਨੂੰ ਸਾਡੀ ਪ੍ਰਸੰਸਾ ਅਤੇ ਵਡਿਆਈ ਦੀ ਕੋਈ ਲੋੜ ਨਹੀਂ ਹੁੰਦੀ। ਇਨ੍ਹਾਂ ਨਾਲ ਉਨ੍ਹਾਂ ਨੂੰ ਕੋਈ ਫਰਕ ਨਹੀਂ ਪੈਂਦਾ ਕਿ ਅਸੀਂ ਉਨ੍ਹਾਂ ਬਾਰੇ ਕਿੰਨੇ ਲੰਮੇ ਚੌੜੇ ਵਿਸ਼ਲੇਸ਼ਣ ਵਰਤੇ ਹਨ ਅਤੇ ਭਾਸ਼ਣ ਕੀਤੇ ਹਨ। ਚਾਹੀਦਾ ਇਹ ਹੈ ਕਿ ਅਜਿਹੇ ਵੇਲੇ, ਅਸੀਂ ਆਪਣੀ ਰੋਜ਼ਾਨਾ ਜ਼ਿੰਦਗੀ ਦਾ ਕੁਝ ਹਿੱਸਾ, ਉਨ੍ਹਾਂ ਦੀਆਂ ਵਿਚਾਰਧਾਰਾਵਾਂ ਤੇ ਅਮਲਾਂ ਨੂੰ ਪ੍ਰਚਾਰਨ, ਪ੍ਰਸਾਰਣ ਲਈ ਲਾਉਣ ਦਾ ਅਹਿਦ ਕਰੀਏ ।

ਅ. ਗੋਂਦਾਰਾ

# ਵਿਗਿਆਨ ਦੀ ਸੂਹੀ ਸਵੇਰ ਜ਼ਰੂਰ ਆਵੇਗੀ-ਪ੍ਰੋ: ਆਰੜੇ

(ਦੇਸ਼ ਭਰ ਵਿਚ ਵਿਗਿਆਨਕ ਦ੍ਰਿਸ਼ਟੀਕੋਣ ਦੇ ਪਾਸਾਰ ਲਈ ਜੁਟੀਆਂ ਸੰਸਥਾਵਾਂ ਵਿੱਚ 'ਅੰਧ ਸ਼ਰਧਾ ਨਿਰਮੂਲਨ ਸੰਮਤੀ ਮਹਾਰਾਸ਼ਟਰ' ਦਾ ਪ੍ਰਮੁੱਖ ਸਥਾਨ ਹੈ। ਇਸ ਸੰਸਥਾ ਵੱਲੋਂ ਪ੍ਰਕਾਸ਼ਿਤ ਚਰਚਿਤ ਮਰਾਠੀ ਮੈਗਜ਼ੀਨ 'ਅੰਧ ਸ਼ਰਧਾ ਨਿਰਮੂਲਨ ਵਾਰਤਾ ਪੱਤਰ' ਦੇ ਸੰਪਾਦਕ ਪ੍ਰੋ. ਪੀ.ਆਰ.ਆਰੜੇ ਨਾਲ 'ਤਰਕਸ਼ੀਲ' ਦੇ ਸਹਿ-ਸੰਪਾਦਕ ਰਾਮ ਸਵਰਨ ਲੱਖੇਵਾਲੀ ਵੱਲੋਂ ਕੀਤੀ ਗਈ ਮੁਲਾਕਾਤ ਦੇ ਪ੍ਰਮੁੱਖ ਅੰਸ਼ ਛਾਪਣ ਦੀ ਖੁਸ਼ੀ ਲੈ ਰਹੇ ਹਾਂ.................ਅਦਾਰਾ)

? ਤੁਸੀਂ ਅੰਧ ਸ਼ਰਧਾ ਨਿਰਮੂਲਨ ਵਾਰਤਾ ਪੱਤਰ ਦੇ ਕਦ ਤੋਂ ਸੰਪਾਦਕ ਹੋ।

+ ਜਨਵਰੀ 2003 ਤੋਂ ਸੰਪਾਦਕ ਵਜੋਂ ਸੇਵਾਵਾਂ ਨਿਭਾ ਰਿਹਾ ਹਾਂ ਜਦਕਿ ਇਸ ਤੋਂ ਪਹਿਲਾਂ 1995 ਤੋਂ ਉਪ ਸੰਪਾਦਕ ਦੇ ਤੌਰ ਤੇ ਕੰਮ ਕੀਤਾ ਹੈ।

? ਤੁਹਾਡਾ ਵਾਰਤਾ ਪੱਤਰ ਛਾਪਣ ਦਾ ਉਦੇਸ਼।

+ ਸਾਡਾ ਮੈਗਜ਼ੀਨ ਅੰਧ ਸ਼ਰਧਾ ਨਿਰਮੂਲਨ ਸੰਮਤੀ ਦਾ ਮੁੱਖ ਬੁਲਾਰਾ ਹੈ। ਸਾਡੀ ਸੰਸਥਾ ਸਰਗਰਮੀਆਂ ਚੱਲਦੀਆਂ ਰਹਿੰਦੀਆਂ ਹਨ। ਸੰਸਥਾ ਦਾ ਉਦੇਸ਼ ਸਮਾਜ ਵਿਚੋਂ ਅੰਧ ਸ਼ਰਧਾ ਨੂੰ ਖਤਮ ਕਰਕੇ ਵਿਗਿਆਨਕ ਸੋਚ ਦਾ ਪਾਸਾਰ ਕਰਨਾ ਹੈ। ਸਾਡੀ ਸੰਸਥਾ ਦਾ ਇਹ ਵੀ ਉਦੇਸ਼ ਹੈ ਕਿ ਧਰਮ ਤੇ ਦੇਵੀ ਦੇਵਤਿਆਂ ਦੇ ਨਾਂ ਤੇ ਲੋਕਾਂ ਦੀ ਅਗਿਆਨਤਾ ਦਾ ਲਾਹਾ ਲੈ ਕੇ ਉਹਨਾਂ ਦਾ ਸ਼ੋਸ਼ਣ ਕਰਨ ਵਾਲੇ ਚਲਾਕ ਲੋਕਾਂ ਦਾ ਪਰਦਾ ਫਾਸ਼ ਕੀਤਾ ਜਾਵੇ। ਲੋਕਾਂ ਨੂੰ ਹਰ ਪ੍ਰਕਾਰ ਦੇ ਭਰਮ ਭੁਲੇਖਿਆਂ ਵਿਚੋਂ ਕੱਢ ਕੇ ਗਿਆਨ ਵਿਗਿਆਨ ਨਾਲ ਜੋੜਨ ਲਈ ਅਸੀਂ ਵਾਰਤਾ ਪੱਤਰ ਪ੍ਰਕਾਸ਼ਿਤ ਕਰਦੇ ਹਾਂ।

? 'ਵਾਰਤਾ ਪੱਤਰ' ਵਿਚ ਕਿਹੜੇ ਕਿਹੜੇ ਵਿਸ਼ੇ ਲੈਂਦੇ ਹੋ।

+ ਸ਼ੁਰੂਆਤੀ ਦੌਰ ਵਿਚ ਅਸੀਂ ਅਖੌਤੀ ਬਾਬਿਆਂ ਵੱਲੋਂ ਕੀਤੇ ਜਾਂਦੇ ਕਾਲੇ ਕਾਰਨਾਮਿਆਂ ਦੀ ਰਿਪੋਰਟਿੰਗ ਤੇ ਹੀ ਜ਼ੋਰ ਦਿੰਦੇ ਸਾਂ। ਨਾਲ ਹੀ ਅੰਧ ਸ਼ਰਧਾ ਨਾਲ ਸਬੰਧਤ ਵਿਸ਼ਿਆਂ ਤੇ ਲੇਖ ਵੀ ਛਾਪਦੇ ਸਾਂ। ਪ੍ਰੰਤੂ ਹੁਣ ਅਸੀ ਆਪਣਾ ਘੇਰਾ ਵਿਸ਼ਾਲ ਕਰਦੇ ਹੋਏ ਜੋਤਿਸ਼ ਦੇ ਫਰਾਡ, ਚਮਤਕਾਰਾਂ ਦੀ ਅਸਲੀਅਤ, ਕਥਿਤ ਭੂਤ ਪ੍ਰੇਤਾਂ, ਤੇ ਦੇਵੀ ਦੇਵਤਿਆਂ ਸਬੰਧੀ ਲੇਖ ਵੀ ਛਾਪਦੇ ਹਾਂ। ਧਰਮ ਸਬੰਧੀ ਆਪਣੇ ਦ੍ਰਿਸ਼ਟੀਕੋਣ ਬਾਰੇ ਵੀ ਆਪਣੀਆਂ ਲਿਖਤਾਂ ਦਿੰਦੇ ਹਾਂ। ਪਿਛਲੇ ਦੋ ਸਾਲਾਂ ਤੋਂ ਅਸੀਂ ਵਾਤਾਵਰਣ ਤੇ ਪ੍ਰਦੂਸ਼ਨ, ਪਾਣੀ ਨੂੰ ਬਚਾਉਣ, ਸਰੀਰ ਤੇ ਮਨ ਦੇ ਗਿਆਨ, ਭਰਮ ਮੁਕਤ ਸਮਾਜ ਸਿਰਜਣ ਲਈ ਅਖੌਤੀ ਬਾਬਿਆਂ ਦੇ ਕੂੜ ਪ੍ਰਚਾਰ ਤੋਂ ਬਚਣ ਆਦਿ ਵਿਸ਼ਿਆਂ ਨੂੰ ਵੀ ਸ਼ਾਮਲ ਕਰ ਰਹੇ ਹਾਂ। ਮੈਗਜ਼ੀਨ ਵਿਚ ਵਸਤੂ ਸ਼ਾਸਤਰ ਤੇ ਫੈਂਗਸ਼ੂਈ ਦੇ ਦੰਭ ਬਾਰੇ ਵੀ ਲਗਾਤਾਰ ਲੇਖ ਛਾਪ ਰਹੇ ਹਾਂ।

? ਮੈਗਜ਼ੀਨ ਦਾ ਮੈਟਰ ਇਕੱਠਾ ਕਰਨ ਲਈ ਕੀ ਯਤਨ ਜੁਟਾਉਂਦੇ ਹੋ।

+ ਸਮੁੱਚੇ ਰਾਜ ਵਿਚ ਸਾਡੀ ਸੰਸਥਾ ਵੱਲੋਂ ਜਿਹੜੀਆਂ ਸਰਗਰਮੀਆਂ ਕੀਤੀਆਂ ਜਾਂਦੀਆਂ ਹਨ ਉਨ੍ਹਾਂ ਦੀ ਰਿਪੋਰਟ ਸਾਡੇ ਰਿਪੋਰਟਰ ਮੈਗਜ਼ੀਨ ਦੇ ਦਫਤਰ ਵਿਚ ਪਹੁੰਚਾ ਦਿੰਦੇ ਹਨ। ਦੂਸਰੇ ਵਿਸ਼ਿਆਂ ਬਾਰੇ ਲੇਖ ਬੁੱਧੀਜੀਵੀਆਂ ਤੋਂ ਹਾਸਲ ਕਰਦੇ ਹਾਂ। ਇਸ ਸਾਰੇ ਮੈਟਰ ਨੂੰ ਇਕੱਠਾ ਕਰਨ, ਚੋਣ ਕਰਨ ਅਤੇ ਮਿਆਰ ਪਰਖਣ ਲਈ ਤਿੰਨ ਉਪ ਸੰਪਾਦਕ ਕੰਮ ਕਰਦੇ ਹਨ। ਰਾਜ ਅਤੇ ਦੇਸ਼ ਭਰ ਵਿਚ ਛਪਣ ਵਾਲੇ ਪ੍ਰਸਿੱਧ ਮੈਗਜ਼ੀਨਾਂ ਵਿਚੋਂ ਵਿਸ਼ੇਸ਼ ਲੇਖ ਅਨੁਵਾਦ ਕਰਕੇ ਵੀ ਛਾਪਦੇ ਹਾਂ। ਸਾਡੀ ਸੰਸਥਾ ਵੱਲੋਂ ਅੰਧ ਸ਼ਰਧਾ ਨਾਲ ਸਬੰਧਤ ਅਨੇਕਾਂ ਵਿਸ਼ਿਆਂ ਤੇ ਚੰਗੀਆਂ ਪੁਸਤਕਾਂ ਦੀ ਲਾਇਬ੍ਰੇਰੀ ਵੀ ਸਥਾਪਤ ਕੀਤੀ ਗਈ ਹੈ। ਇਸ ਲਾਇਬ੍ਰੇਰੀ ਵਿਚੋਂ ਵੀ ਕੁਝ ਮੈਟਰ ਮਿਲ ਜਾਂਦਾ ਹੈ।

? ਪਾਠਕਾਂ ਦਾ ਕਿਸ ਤਰ੍ਹਾਂ ਦਾ ਸਹਿਯੋਗ ਮਿਲਦਾ ਹੈ।

+ ਪਾਠਕ ਮੈਗਜ਼ੀਨ ਵਿਚ ਛਪਣ ਵਾਲੇ ਵਿਸ਼ਿਆਂ ਸਬੰਧੀ ਆਪੋ ਆਪਣੀ ਰਾਇ ਅਕਸਰ ਹੀ ਭੇਜਦੇ ਰਹਿੰਦੇ ਹਨ। ਅਸੀਂ ਇਸਨੂੰ ਮੈਗਜ਼ੀਨ ਵਿੱਚ ਛਾਪਦੇ ਹਾਂ। ਨਾਲ ਹੀ ਆਲੋਚਨਾ ਵਾਲੀਆਂ ਟਿੱਪਣੀਆਂ ਤੇ ਵੀ ਗੌਰ ਕਰਦੇ ਹਾਂ।

? ਮੈਗਜ਼ੀਨ ਨੂੰ ਹਰ ਦਰ ਤੇ ਪਹੁੰਚਾਉਣ ਲਈ ਕੀ ਯਤਨ ਜੁਟਾਉਂਦੇ ਹੋ।

+ ਸਾਡੀ ਸੰਸਥਾ ਦੀਆਂ ਸਾਰੀਆਂ ਇਕਾਈਆਂ ਵੱਲੋਂ ਮੈਗਜ਼ੀਨ ਦੀ ਵੰਡ ਕੀਤੀ ਜਾਂਦੀ ਹੈ। ਪਿੰਡਾਂ ਵਿਚ ਜਾ ਕੇ ਪਾਠਕਾਂ ਦੇ ਸੰਮੇਲਨ ਵੀ ਕੀਤੇ ਜਾਂਦੇ ਹਨ ਜਿਥੇ ਮੈਗਜ਼ੀਨ ਵਿੱਚ ਛਪਦੇ ਮੈਟਰ ਬਾਰੇ ਵਿਚਾਰ ਚਰਚਾ ਕੀਤੀ ਜਾਂਦੀ ਹੈ। ਅਸੀਂ ਸਮੁੱਚੇ ਰਾਜ ਵਿਚ ਆਪਣੇ ਵੱਲੋਂ ਵਿਆਹ ਸ਼ਾਦੀਆਂ ਤੇ ਜਨਮ ਦਿਨ ਆਦਿ ਮੌਕਿਆਂ ਤੇ ਤੋਹਫੇ ਵਜੋਂ ਮੈਗਜ਼ੀਨ ਦੀ ਇਕ ਕਾਪੀ ਭੇਂਟ ਕਰਨ ਦੀ ਯੋਜਨਾ ਵੀ ਅਮਲ ਵਿੱਚ ਲਿਆ ਰਹੇ ਹਾਂ। ਇਸ ਨਾਲ ਮੈਗਜ਼ੀਨ ਦੀ ਵਿਕਣ ਗਿਣਤੀ ਵਧਣ ਦੇ ਨਾਲ ਨਾਲ ਇਸਦੀ ਲੋਕ ਪ੍ਰਿਯਤਾ ਵਿੱਚ ਵੀ ਵਾਧਾ ਹੋ ਰਿਹਾ ਹੈ।

? ਤੁਹਾਨੂੰ ਕਿਸੇ ਤਰ੍ਹਾਂ ਦੀਆਂ ਸਮੱਸਿਆਵਾਂ ਦਾ ਸਾਹਮਣਾ ਕਰਨਾ ਪੈਂਦਾ ਹੈ।

+ ਕੁਝ ਪਾਠਕ ਸਾਨੂੰ ਸਧਾਰਨ ਪੱਧਰ ਦੇ ਲੇਖ ਭੇਜ ਦਿੰਦੇ ਹਨ। ਮਿਆਰ ਨੂੰ ਵੇਖ ਕੇ ਜੇ ਅਸੀਂ ਇਹ ਲੇਖ ਨਹੀਂ ਛਾਪਦੇ



ਤਾਂ ਪਾਠਕਾਂ ਦਾ ਨਰਾਜ਼ ਹੋਣਾ ਕੁਦਰਤੀ ਹੈ। ਦੂਸਰੀ ਸਮੱਸਿਆ ਇਹ ਹੈ ਕਿ ਮੈਗਜ਼ੀਨ ਦਾ ਚੰਦਾ ਖਤਮ ਹੋਣ ਤੇ ਬਹੁ ਗਿਣਤੀ ਪਾਠਕ ਦੁਬਾਰਾ ਚੰਦਾ ਭੇਜਣਾ ਭੁੱਲ ਜਾਂਦੇ ਹਨ। ਇਸ ਨਾਲ ਮੈਗਜ਼ੀਨ ਦੀ ਛਪਾਈ ਵਿੱਚ ਸਮੱਸਿਆਵਾਂ ਆਉਂਦੀਆਂ ਹਨ ਤੇ ਕਈ ਵਾਰ ਸੰਸਥਾ ਨੂੰ ਆਰਥਿਕ ਨੁਕਸਾਨ ਵੀ ਝੱਲਣਾ ਪੈਂਦਾ ਹੈ। ਪਰ ਇੰਨ੍ਹਾਂ ਸਾਰੀਆਂ ਮੁਸ਼ਕਲਾਂ ਦੇ ਬਾਵਜੂਦ ਇਹ ਮੈਗਜ਼ੀਨ ਦਿਨੋਂ ਦਿਨ ਤਰੱਕੀ ਵੱਲ ਜਾ ਰਿਹਾ ਹੈ।

? ਕਦੇ ਕਾਨੂੰਨੀ ਸਮੱਸਿਆਵਾਂ ਵੀ ਆਉਂਦੀਆਂ ਹਨ।

+ ਹਾਂ, ਅਕਸਰ ਹੀ ਆਉਂਦੀਆਂ ਹਨ। ਪਰ ਸਾਡੀ ਸੰਸਥਾ ਨਿਰ ਸਵਾਰਥ ਸਮਾਜ ਦੀ ਭਲਾਈ ਵਿਚ ਜੁਟੀ ਹੋਈ ਹੈ। ਇਸ ਲਈ ਸਾਨੂੰ ਅਜਿਹੇ ਐਡਵੋਕੇਟ ਦੋਸਤ ਵੀ ਮਿਲ ਜਾਂਦੇ ਹਨ ਜਿਹੜੇ ਬਿਨਾਂ ਫੀਸ ਤੋਂ ਅਦਾਲਤੀ ਕੇਸਾਂ ਵਿੱਚ ਸਾਡੀ ਪੂਰੀ ਮਦਦ ਕਰਦੇ ਹਨ।

? ਕਿਸੇ ਵਿਸ਼ੇਸ਼ ਘਟਨਾ ਦਾ ਜ਼ਿਕਰ ਕਰਨਾ ਚਾਹੋਗੇ।

+ ਸਾਡੇ ਰਾਜ ਵਿਚ ਬੌਧਿਕ ਵਿਕਾਸ ਤੇ ਵਿਗਿਆਨਕ ਦ੍ਰਿਸ਼ਟੀਕੋਣ ਦਾ ਵਿਰੋਧ ਕਰਨ ਵਾਲੇ ਕੁਝ ਸੰਗਠਨ ਵੀ ਕਾਰਜਸ਼ੀਲ ਹਨ। ਲੋਕਾਂ ਨੂੰ ਧਰਮ ਤੇ ਜਾਤ ਦੇ ਨਾਂ ਤੇ ਲੜਾਉਣ ਵਾਲੇ ਤੇ ਹਿੰਦੂ ਰਾਸ਼ਟਰ ਦੀ ਸਥਾਪਨਾ ਕਰਨ ਦਾ ਦਾਅਵਾ ਕਰਨ ਵਾਲੇ ਲੋਕ ਸਾਡਾ ਵਿਰੋਧ ਕਰਦੇ ਹਨ। ਇੱਕ ਵਾਰ ਜਦ ਅਸੀਂ ਅਜਿਹੇ ਸੰਗਠਨਾਂ ਦੇ ਕੰਮਕਾਰ ਤੇ ਉਦੇਸ਼ ਬਾਰੇ ਟਿੱਪਣੀ ਕਰਦਾ ਲੇਖ ਮੈਗਜ਼ੀਨ ਵਿਚ ਪ੍ਰਕਾਸ਼ਿਤ ਕੀਤਾ ਤਾਂ ਉਨ੍ਹਾਂ ਨੇ ਅਦਾਲਤ ਵਿਚ ਸਾਡੇ ਖਿਲਾਫ ਕੇਸ ਕਰ ਦਿੱਤਾ। ਸਾਡੇ ਇਕ ਵਕੀਲ ਦੋਸਤ ਨੇ ਇਹ ਕੇਸ ਲੜਿਆ ਤੇ ਜਿੱਤਿਆ। ਇਸ ਮਸਲੇ ਤੇ ਸਾਨੂੰ ਕਾਫੀ ਰਿਸਕ ਲੈਣਾ ਪੈਂਦਾ ਹੈ। ਪਰ ਅਸੀਂ ਅਦਾਲਤੀ ਕੇਸਾਂ ਤੋਂ ਨਹੀਂ ਘਬਰਾਉਂਦੇ ਕਿਉਂਕਿ ਲੋਕ ਹਿੱਤ ਵਿਚ ਕੀਤੇ ਜਾਂਦੇ ਕਾਰਜਾਂ ਲਈ ਅਸੀਂ ਮੁਸ਼ਕਲ ਦਾ ਸਾਹਮਣਾ ਕਰਨ ਲਈ ਤਿਆਰ ਰਹਿੰਦੇ ਹਾਂ। ਮਹਾਰਾਸ਼ਟਰ ਵਿੱਚ ਨਰੇਂਦਰ ਮਹਾਰਾਜ ਨਾਂ ਦਾ ਇਕ ਢੋਂਗੀ ਬਾਬਾ ਹੈ ਜਿਸਦੇ ਕਾਲੇ ਕਾਰਨਾਮਿਆਂ ਦੀ ਕਹਾਣੀਆਂ ਅਕਸਰ ਹੀ ਪ੍ਰਕਾਸ਼ਿਤ ਕਰਦੇ ਹਾਂ। ਉਸ ਵੱਲੋਂ ਸਾਨੂੰ ਅਕਸਰ ਹੀ ਧਮਕੀਆਂ ਮਿਲਦੀਆਂ ਰਹਿੰਦੀਆਂ ਹਨ ਪਰ ਅਸੀਂ ਕਦੇ ਪ੍ਰਵਾਹ ਨਹੀਂ ਕੀਤੀ।

? ਮੈਗਜ਼ੀਨ ਦੇ ਪਾਠਕਾਂ ਬਾਰੇ ਕੋਈ ਰੌਚਕ ਗੱਲ ਦੱਸਣਾ ਚਾਹੋਗੇ।

+ ਸਾਡੀਆਂ ਪੌਰਾਣਿਕ ਕਥਾਵਾਂ ਵਿੱਚ ਦੇਵੀ ਦੇਵਤਿਆਂ ਦੀਆਂ 'ਲੀਲਾਵਾਂ' ਦਾ ਅਕਸਰ ਹੀ ਜ਼ਿਕਰ ਮਿਲਦਾ ਹੈ। ਇਕ ਵਾਰ ਇਕ ਪਾਠਕ ਨੇ ਇਸ ਤਰ੍ਹਾਂ ਦਾ ਲੇਖ ਸਾਨੂੰ ਭੇਜਿਆ ਤੇ ਅਸੀਂ ਪ੍ਰਕਾਸ਼ਿਤ ਕਰ ਦਿੱਤਾ। ਦੇਵੀ ਦੇਵਤਿਆਂ ਦੇ ਇੱਕ ਉਪਾਸ਼ਕ ਨੇ ਵਿਰੋਧ ਵਿੱਚ ਇਕ ਖਤ ਸਾਨੂੰ ਭੇਜਿਆ ਅਸੀਂ ਉਹ ਵੀ ਛਾਪ ਦਿੱਤਾ। ਚੰਗੀ ਗੱਲ ਇਹ ਹੋਈ ਕਿ ਇਸ ਪਾਠਕ ਦੇ ਵਿਰੋਧ ਵਿੱਚ ਸਾਨੂੰ ਬਹੁਤ ਸਾਰੇ ਪਾਠਕਾਂ ਨੇ ਖਤਾਂ ਰਾਹੀਂ ਆਪਣੀ ਹਮਾਇਤ ਭੇਜੀ ਤੇ ਅਜਿਹੇ ਯਤਨ ਜਾਰੀ ਰੱਖਣ ਲਈ ਉਤਸ਼ਾਹ ਦਿੱਤਾ।

? ਮਹਾਰਾਸ਼ਟਰ ਵਿੱਚ ਤੁਸੀਂ ਅੰਧ ਸ਼ਰਧਾ ਦੇ ਖਾਤਮੇ ਲਈ ਸਰਕਾਰ ਦੀ ਭੂਮਿਕਾ ਵੇਖਦੇ ਹੋ।

+ ਸਾਰੀਆਂ ਸਰਕਾਰਾਂ ਅੰਧ ਸ਼ਰਧਾ ਨੂੰ ਖਤਮ ਕਰਨ ਦੀ ਗੱਲ ਤਾਂ ਕਰਦੀਆਂ ਹਨ ਪਰ ਅਮਲੀ ਰੂਪ ਵਿਚ ਇਸਦੇ ਖਾਤਮੇ ਲਈ ਕੁਝ ਨਹੀਂ ਕਰਦੀਆਂ। ਇਸਦੇ ਦੋ ਕਾਰਣ ਹਨ। ਇਕ ਤਾਂ ਸਰਕਾਰ ਦੇ ਪ੍ਰਤੀਨਿਧ ਅਕਸਰ ਚੋਣਾਂ ਸਮੇਂ ਜੋਤਸ਼ੀਆਂ ਦਾ ਸਹਾਰਾ ਲੈਂਦੇ ਹਨ ਤੇ ਦੂਸਰਾ ਬਹੁ ਗਿਣਤੀ ਲੋਕਾਂ ਦੇ ਅੰਧ ਸ਼ਰਧਾ ਵਿਚ ਫਸੇ ਹੋਣ ਕਰਕੇ ਉਹ ਆਪਣੀ ਸਿਆਸੀ ਲਾਹਾ ਤੱਕਦੇ ਹੋਏ ਉਹ ਇਸਦਾ ਵਿਰੋਧ ਨਹੀਂ ਕਰਦੇ।

? ਇਸ ਸਬੰਧ ਵਿਚ ਹੋਰਨਾਂ ਰਾਜਨੀਤਿਕ ਲੋਕਾਂ ਦਾ ਰੋਲ ਕੀ ਹੈ।

+ ਉਹ ਆਪ ਹੀ ਅੰਧ ਸ਼ਰਧਾ ਨਾਲ ਜੁੜੇ ਹੋਏ ਹਨ ਫਿਰ ਉਨ੍ਹਾਂ ਤੋਂ ਅੰਧ ਸ਼ਰਧਾ ਮਿਟਾਉਣ ਦੀ ਆਸ ਕਿਸ ਤਰਾਂ ਰੱਖੀ ਜਾ ਸਕਦੀ ਹੈ। ਉਂਜ ਲਗਭਗ ਸਾਰੇ ਰਾਜਨੀਤੀਵਾਨਾਂ ਦਾ ਮਕਸਦ ਤਾਂ ਰਾਜ ਸੱਤਾਂ ਹਾਸਲ ਕਰਨਾ ਹੀ ਹੈ। ਸਮਾਜ ਤੇ ਲੋਕ ਹਿੱਤ ਵਿਚ ਕੰਮ ਕਰਨਾ ਬਿਲਕੁਲ ਨਹੀਂ। ਇਸ ਲਈ ਉਹ ਇਸ ਮਸਲੇ ਤੇ ਗੌਰ ਨਹੀਂ ਕਰਦੇ।

? ਤੁਸੀਂ ਕੇਂਦਰ ਸਰਕਾਰ ਦੇ ਰੋਲ ਬਾਰੇ ਕੀ ਸੋਚਦੇ ਹੋ।

+ ਪਿਛਲੀ ਭਾਜਪਾ ਅਗਵਾਈ ਵਾਲੀ ਐਨ.ਡੀ.ਏ. ਸਰਕਾਰ ਨੇ ਤਾਂ ਸੰਵਿਧਾਨ ਦੀ ਧਾਰਾ ਦੇ ਉਲਟ ਜਾ ਕੇ ਰੱਜ ਕੇ ਅੰਧ ਵਿਸ਼ਵਾਸ਼ਾਂ ਦਾ ਪ੍ਰਚਾਰ ਕੀਤਾ ਹੈ। ਸਿੱਖਿਆ ਵਿਚ ਜੋਤਿਸ਼ ਨੂੰ ਸ਼ਾਮਲ ਕੀਤਾ ਗਿਆ। ਦੇਸ਼ ਭਰ ਕੇ ਧਾਰਮਿਕ ਸਮਾਗਮਾਂ ਨੂੰ ਉਤਸ਼ਾਹਿਤ ਕੀਤਾ ਗਿਆ। ਹੁਣ ਵਾਲੀ ਕਾਂਗਰਸ ਸਰਕਾਰ ਨੇ ਕੁਝ ਅਜਿਹੇ ਕਦਮ ਚੁੱਕਣ ਦਾ ਹੀਆ ਕੀਤਾ ਹੈ ਜਿਹੜੇ ਅੰਧ ਸ਼ਰਧਾ ਨੂੰ ਫੈਲਣ ਤੋਂ ਰੋਕਣ ਵਿਚ ਸਹਾਈ ਹੋ ਸਕਦੇ ਹਨ। ਮਹਾਰਾਸ਼ਟਰ ਵਿਚ ਰਾਜ ਸਰਕਾਰ ਅੰਧ ਸ਼ਰਧਾ ਵਿਰੋਧੀ ਕਾਨੂੰਨ ਲਾਗੂ ਕਰਨ ਦੇ ਮੂਡ ਵਿਚ ਹੈ। ਅਸੀਂ ਪਿਛਲੇ 15 ਸਾਲ ਤੋਂ ਇਹ ਕਾਨੂੰਨ ਲਾਗੂ ਕਰਾਉਣ ਲਈ ਯਤਨ ਜੁਟਾ ਰਹੇ ਹਾਂ।

? ਤੁਹਾਨੂੰ ਜੋਤਸ਼ੀਆਂ ਤੇ ਅਖੌਤੀ ਬਾਬਿਆਂ ਤੋਂ ਕਿਸ ਤਰਾਂ ਦੀ ਚੁਣੌਤੀ ਮਿਲਦੀ ਹੈ।

+ ਜੋਤਸ਼ੀ ਸਾਨੂੰ ਕਦੇ ਵੀ ਚੁਣੌਤੀ ਨਹੀਂ ਦਿੰਦੇ। ਉਹ ਤਾਂ ਲੋਕਾਂ ਨੂੰ ਗੁੰਮਰਾਹ ਕਰਨ ਵਿੱਚ ਜੁਟੇ ਹੋਏ ਹਨ। ਅਸੀਂ ਜੋਤਸ਼ੀਆਂ ਨੂੰ ਉਨ੍ਹਾਂ ਦੇ ਕਹੇ ਅਨੁਸਾਰ ਜੋਤਿਸ਼ ਨੂੰ ਵਿਗਿਆਨ ਵਜੋਂ ਸਿੱਧ ਕਰਨ ਦੀ ਚੁਣੌਤੀ ਦਿੰਦੇ ਹਾਂ। ਪਰ ਉਹ ਮੈਦਾਨ ਵਿਚ ਨਹੀਂ ਖੜਦੇ। ਮਹਾਰਾਸ਼ਟਰ ਵਿਚ ਸਾਡੀ ਸੰਸਥਾ ਨੇ ਦੋ ਸਾਲ ਪਹਿਲਾਂ 'ਚਮਤਕਾਰ ਵਿਖਾਓ ਤੇ 11 ਲੱਖ ਲੈ ਜਾਓ' ਪਿੰਡ ਪਿੰਡ ਰੱਥ ਯਾਤਰਾ ਕੱਢੀ ਸੀ। ਸਮੁੱਚੇ ਰਾਜ ਵਿੱਚ ਕੋਈ ਇੱਕ ਵਾ ਅਜਿਹਾ ਜੋਤਿਸ਼ੀ ਤਾਂਤਰਿਕ 11

ਲੱਖ ਜਿੱਤਣ ਲਈ ਸਾਹਮਣੇ ਨਹੀਂ ਆਇਆ।

? ਧਰਮ ਬਾਰੇ ਤੁਹਾਡਾ ਕੀ ਨਜ਼ਰੀਆ ਹੈ।

* ਅਜੋਕੇ ਪ੍ਰਚਲਿਤ ਧਰਮਾਂ ਵਿਚੋਂ ਕੋਈ ਵੀ ਧਰਮ ਸੰਪੂਰਨ ਨਹੀਂ ਹੈ। ਸਾਰੇ ਧਰਮ ਸ਼ੋਸ਼ਣ ਤੇ ਅੰਧ ਵਿਸ਼ਵਾਸ ਤੇ ਅਧਾਰਿਤ ਹਨ। ਧਰਮ ਮਿੱਥ ਤੇ ਅਧਾਰਿਤ ਹੈ। ਇਸ ਵਿਚਲੇ ਕਰਮ ਕਾਂਡਾਂ ਨਾਲ ਲੋਕਾਂ ਦਾ ਸ਼ੋਸ਼ਨ ਹੁੰਦਾ ਹੈ। ਧਰਮ ਦੇ ਨਾ ਤੇ ਅਨੇਕਾਂ ਅਖੌਤੀ ਬਾਬੇ ਲੋਕਾਂ ਦਾ ਸਰੀਰਕ ਤੇ ਮਾਨਸਿਕ ਸ਼ੋਸ਼ਣ ਕਰਦੇ ਹਨ। ਧਰਮ ਲੋਕਾਂ ਵਿਚ ਵੰਡੀਆਂ ਵੀ ਪਾਉਂਦਾ ਹੈ। ਅਸੀਂ ਇਸਦਾ ਵਿਰੋਧ ਕਰਦੇ ਹਾਂ। ਇਸ ਲਈ ਪ੍ਰਚਲਿਤ ਧਰਮਾਂ ਦੀ ਕੋਈ ਜ਼ਰੂਰਤ ਨਹੀਂ ਹੈ।

? ਸਾਡੇ ਦੇਸ਼ ਦੀ ਪ੍ਰੰਪਰਾ ਵਿੱਚ ਜਾਤ ਪ੍ਰਥਾ ਬਾਰੇ ਤੁਸੀਂ ਕੀ ਕਹਿਣਾ ਚਾਹੁੰਦੇ ਹੋ।

* ਮਹਾਰਾਸ਼ਟਰ ਦੇ ਮਹਾਨ ਸਮਾਜ ਸੁਧਾਰਕ ਮਹਾਤਮਾ ਜਿਓਤੀ ਬਾ ਫੂਲੇ ਦਾ ਕਥਨ ਹੈ 'ਮੰਦਰ, ਮਸਜਿਦ, ਗਿਰਜਾ ਧਰਮਾਂ ਵੰਡ ਲਿਆ ਸੰਸਾਰ, ਧਰਤੀ ਵੰਡੀ ਸਾਗਰ ਵੰਡਿਆ ਮਤ ਵੰਡੋ ਸੰਸਾਰ'। ਅਸੀਂ ਇਸ ਵਿਚਾਰ ਦੇ ਹਮਾਇਤੀ ਹਾਂ। ਸਮਾਜ ਵਿਚ ਜਾਤੀ ਪ੍ਰਥਾ ਨਹੀਂ ਹੋਣੀ ਚਾਹੀਦੀ। ਸਾਰੇ ਇਨਸਾਨ ਬਰਾਬਰ ਹਨ। ਭੇਦ ਭਾਵ ਰੋਗੀ ਸਮਾਜ ਦੀ ਨਿਸ਼ਾਨੀ ਹੈ।

? ਅਜੋਕੇ ਸਮਾਜ ਦੇ ਪੈ ਰਹੇ ਪ੍ਰਭਾਵ ਤੋਂ ਤੁਸੀਂ ਸੰਤੁਸ਼ਟ ਹੋ।

* ਨਹੀਂ ਅਸੀਂ ਅਸੰਤੁਸ਼ਟ ਹਾਂ। ਮੂਲਵਾਦੀ ਤਾਕਤਾਂ ਲੋਕਾਂ ਨੂੰ ਭਰਮਾਉਣ ਤੇ ਧਰਮ ਤੇ ਜਾਤ ਦੇ ਨਾ ਤੇ ਲੜਾਉਣ ਵਿਚ ਜੁੱਟੀਆਂ ਹੋਈਆਂ ਹਨ ਜਿਸ ਲਈ ਰਾਸ਼ਟਰ ਦੀ ਏਕਤਾ ਖਤਰੇ ਵਿਚ ਨਜ਼ਰ ਆਉਂਦੀ ਹੈ। ਫਿਰ ਵੀ ਕੁਝ ਸੰਗਠਨ ਮਾਨਵਤਾਵਾਦੀ ਪਹੁੰਚ ਲਈ ਯਤਨਸ਼ੀਲ ਹਨ। ਇੰਨ੍ਹਾਂ ਯਤਨਾਂ ਦੇ ਸਾਰਥਿਕ ਸਿੱਟੇ ਅਵੱਸ਼ ਨਿਕਲਣਗੇ ਇਹ ਸਾਡਾ ਯਕੀਨ ਹੈ।

? ਤੁਸੀਂ ਕਿਸ ਤਰਾਂ ਦਾ ਸਮਾਜ ਲੋਚਦੇ ਹੋ।

* ਬਰਨਡ ਰੈਸਲੇ ਦਾ ਕਥਨ ਦਾ ਹੈ 'ਗਿਆਨ ਤੇ ਵਿਗਿਆਨ ਤੇ ਅਧਾਰਿਤ ਅਤੇ ਸਾਰੇ ਮਨੁੱਖਾਂ ਪ੍ਰਤੀ ਬਰਾਬਰੀ ਤੇ ਪ੍ਰੇਮ ਵਾਲਾ ਸਮਾਜ ਹੋਣਾ ਚਾਹੀਦਾ ਹੈ।' ਅਸੀਂ ਵੀ ਅਜਿਹਾ ਸਮਾਜ ਹੀ ਉਸਾਰਨਾ ਚਾਹੁੰਦੇ ਹਾਂ।

? ਸੰਪਾਦਕ ਦੇ ਰੂਪ ਵਿਚ ਕੰਮ ਕਰਦੇ ਹੋਏ ਤੁਸੀਂ ਕਿਸ ਤਰਾਂ ਦਾ ਅਹਿਸਾਸ ਰੱਖਦੇ ਹੋ।

* ਪਾਠਕਾਂ ਵੱਲੋਂ ਮਿਲਦਾ ਉਤਸ਼ਾਹ, ਹੌਂਸਲਾ ਤੇ ਸਹਿਯੋਗ ਇਸ ਕਾਰਜ ਵਿਚ ਜੁਟੇ ਰਹਿਣ ਲਈ ਪ੍ਰੇਰਦਾ ਹੈ। ਪ੍ਰਸਿੱਧ ਵਿਗਿਆਨ ਲੇਖਕ ਏ. ਅਸਮਾਵਹ ਅਨੁਸਾਰ ਅਗਿਆਨ ਦੇ ਸਾਗਰ ਵਿਚ ਸਾਡਾ ਵਿਵੇਕੀ ਪਰਿਵਾਰ ਇਕ ਛੋਟੇ ਜਿਹੇ ਟਾਪੂ ਸਮਾਨ ਹੈ। ਤੁਹਾਡਾ 'ਤਰਕਸ਼ੀਲ' ਆਂਧਰਾ ਦਾ 'ਐਥੀਇਸਟ' ਕੇਰਲਾ ਦਾ 'ਇੰਡੀਅਨ ਸਕੈਪਟਿਕ' ਇਹ ਸਾਰੇ ਵਿਵੇਕ ਪਰਿਵਾਰ ਦਾ ਹਿੱਸਾ ਹਨ। ਸਾਡੀ ਸਾਂਝ ਵੱਧਦੀ ਜਾਵੇ ਤੇ ਅਗਿਆਨ ਦਾ ਹਨੇਰਾ ਦੂਰ ਹੁੰਦਾ ਜਾਵੇ। ਆਉਣ ਵਾਲੇ ਸਮੇਂ ਵਿਚ ਵਿਗਿਆਨ ਦੀ ਸੂਹੀ ਸਵੇਰ ਜ਼ਰੂਰ ਆਵੇਗੀ। ਮੈਂ ਅਜਿਹਾ ਸੋਚਦਾ ਹਾਂ।

? ਸਾਡੇ ਪਾਠਕਾਂ ਲਈ ਕੋਈ ਸੰਦੇਸ਼।

* ਵਿਗਿਆਨ ਨੇ ਮਾਨਵ ਜਾਤੀ ਨੂੰ ਰੋਟੀ, ਕੱਪੜਾ ਤੇ ਮਕਾਨ ਤਿਆਰ ਕਰਨ ਦੇ ਕਾਬਲ ਬਣਾਇਆ ਹੈ। ਲੋੜ ਹੈ ਵਿਗਿਆਨ ਦੀ ਮਦਦ ਨਾਲ ਧਰਮ-ਜਾਤੀ, ਅਗਿਆਨਤਾ ਤੇ ਝੂਠ ਦੇ ਹਨੇਰੇ ਨੂੰ ਦੂਰ ਕੀਤਾ ਜਾਵੇ। ਮਾਨਵਤਾ ਵਾਦੀ ਪਹੁੰਚ ਦੇ ਪਾਸਾਰ ਲਈ ਦੇਸ਼ ਭਰ ਵਿਚ ਚੱਲ ਰਹੇ ਸੰਘਰਸ਼ ਵਿਚ ਸਾਥ ਦੇਣਾ ਤੁਹਾਡਾ ਫਰਜ਼ ਹੈ। ਨਿਡਰਤਾ, ਹੌਂਸਲੇ ਤੇ ਉਤਸ਼ਾਹ ਨਾਲ ਨਿਭਾਓ।

---

## ਕਵਿਤਾ:

**ਅਮਰਜੀਤ ਕੌਰ 'ਰਾਮਪੁਰਾ ਫੂਲ'**

ਨਾ ਹਿੰਦੂ,
ਨਾ ਮੁਸਲਮਾਨ ਬਣਾਂਗੀ
ਮੈਂ ਤਾਂ ਸਾਥੀਓ
ਇਨਸਾਨ ਬਣਾਂਗੀ।
ਦੰਭੀ ਦੇਹ-ਧਾਰੀ
ਪਾਖੰਡੀ ਬਾਬਿਆਂ ਨੂੰ ਨਹੀਂ,
ਸ਼ਹੀਦ ਭਗਤ ਸਿੰਘ
ਰਾਜਗੁਰੂ, ਸਰਾਭੇ ਦੀ ਕੁਰਬਾਨੀ ਨੂੰ
ਤੇ ਹੋਰ ਵੀ ਜੋ ਲੋਕਾਂ ਲਈ ਜੀਵਿਆ
ਸਲਾਮ ਕਰਾਂਗੀ।
ਰੰਗਾਂ, ਨਸਲਾਂ, ਧਰਮਾਂ ਦੀ
ਗੁਲਾਮੀ ਦਾ ਜੂਲਾ ਲਾਹ ਕੇ
ਮਨੁੱਖਤਾ ਨੂੰ ਕਰਾਂਗੀ ਸੁਰਖ਼ੁਰੂ,
ਜੋ ਧੀਆਂ ਨੂੰ
ਕੁੱਖ 'ਚ ਹੀ ਕਤਲ ਕਰਦੇ ਨੇ,
ਉਨ੍ਹਾਂ ਨੂੰ ਚੌਰਾਹੇ 'ਚ
ਬੇਪਰਦ ਕਰਾਂਗੀ।

---

## ਸੂਚਨਾ:

ਸਾਰੇ ਲਿਖਾਰੀਆਂ ਨੂੰ ਸੂਚਿਤ ਕੀਤਾ ਜਾਂਦਾ ਹੈ ਕਿ ਲਿਖਾਰੀ ਸਭਾ, ਬਰਨਾਲਾ (ਰਜਿ:) ਵਲੋਂ ਕਿਸਾਨੀ ਦੇ ਦੁੱਖਾਂ ਦਰਦਾਂ ਬਾਰੇ ਇਕ ਕਾਵਿ ਸੰਗ੍ਰਹਿ ਛਾਪਿਆ ਜਾ ਰਿਹਾ ਹੈ। ਇਸ ਵਿਸ਼ੇ ਨਾਲ ਸਬੰਧਤ ਕਵਿਤਾਵਾਂ ਤੇ ਗੀਤ, ਜਿੰਨ੍ਹਾਂ ਦੀ ਸ਼ਬਦਾਵਲੀ ਅਤੇ ਤੋਲ ਤੁਕਾਂਤ ਉਸ ਦੇ ਅਨਕੂਲ ਹੋਵੇ, ਭੇਜਣ ਦੀ ਕ੍ਰਿਪਾਲਤਾ ਕਰਨੀ। ਉਨ੍ਹਾਂ ਨੂੰ ਇਸ ਸੰਗ੍ਰਹਿ ਵਿੱਚ ਯੋਗ ਸਥਾਨ ਦੇਣ ਦਾ ਯਤਨ ਕੀਤਾ ਜਾਵੇਗਾ।

ਵੱਲੋਂ: ਪ੍ਰੀਤਮ ਸਿੰਘ ਰਾਹੀਂ, ਪ੍ਰਧਾਨ



ਫਲਸਫਾ:

# ਇਤਿਹਾਸਕ ਪਦਾਰਥਵਾਦ-2

ਹੇਮ ਰਾਜ ਸਟੈਨੋ

**ਜਾਇਦਾਦ ਦੀ ਨਿੱਜੀ ਮਾਲਕੀ ਵਾਲੇ ਸਮਾਜਾਂ ਵਿਚ ਪੈਦਾਵਾਰੀ ਸਬੰਧ ਲੁੱਟ-ਚੋਂਘ ਵਾਲੇ ਹੋਣ ਕਰਕੇ ਉਥੇ ਇਹ ਸਥਾਈ ਤੌਰ 'ਤੇ ਵਿਕਾਸ ਕਰ ਰਹੀਆਂ ਪੈਦਾਵਾਰੀ ਸ਼ਕਤੀਆਂ ਦੇ ਅਨੁਸਾਰੀ ਨਹੀਂ ਚੱਲ ਸਕਦੇ। ਉਹਨਾਂ ਨੇ ਅੱਜ ਨਹੀਂ ਤਾਂ ਕੱਲ, ਹਰ ਹਾਲ ਪੈਦਾਵਾਰੀ ਸ਼ਕਤੀਆਂ ਦਾ ਵਿਕਾਸ ਰੋਕਣਾ ਹੀ ਰੋਕਣਾ ਹੈ**

ਪਹਿਲੀ ਕਿਸ਼ਤ ਵਿਚ ਆਪਾਂ ਸਿੱਟਾ ਕੱਢਿਆ ਸੀ ਕਿ ਪਦਾਰਥਕ ਧਨ-ਦੌਲਤ ਪੈਦਾ ਕਰਨ ਲਈ ਚਲਦਾ ਪੈਦਾਵਾਰੀ ਢੰਗ (Mode of Production) ਜਿਵੇਂ ਜਿਵੇਂ ਬਦਲਦਾ ਜਾਂਦਾ ਹੈ ਤਿਵੇਂ ਤਿਵੇਂ ਸਮਾਜ ਦੇ ਸਮੁੱਚੇ ਨੈਣ-ਨਕਸ਼ ਬਦਲਦੇ ਰਹਿੰਦੇ ਹਨ। ਅੱਜ ਆਪਾਂ ਵਿਚਾਰਾਂਗੇ ਕਿ ਪੈਦਾਵਾਰੀ ਢੰਗ 'ਚ ਕੀ ਹੁੰਦਾ ਹੈ, ਇਹ ਕਿਉਂ ਬਦਲਦਾ ਹੈ? ਅਤੇ ਕਿਸ ਤਰ੍ਹਾਂ ਬਦਲਦਾ ਹੈ?

ਪੈਦਾਵਾਰੀ ਢੰਗ
ਪੈਦਾਵਰੀ ਸ਼ਕਤੀਆਂ — ਪੈਦਾਵਾਰੀ ਸਬੰਧ
ਕਿਰਤ — ਕਿਰਤ ਦੇ ਨਿਸ਼ਾਨੇ — ਕਿਰਤ ਦੇ ਸੰਦ/ਔਜ਼ਾਰ — ਉਪਰਲਾ ਢਾਂਚਾ
ਵਿਚਾਰ — ਸੰਸਥਾਵਾਂ

ਸਮਾਜ ਭਾਵੇਂ ਕਿਹੋ-ਜਿਹਾ ਵੀ ਹੋਵੇ, ਮਨੁੱਖ ਅਤੇ ਪ੍ਰਕ੍ਰਿਤੀ ਵਿਚ ਪ੍ਰਸਪਰ ਕਿਰਿਆ ਹੁੰਦੀ ਹੈ। ਇਸ ਵਿਚ ਤਿੰਨ ਤੱਤਾਂ ਵਿਚ ਏਕਤਾ ਜ਼ਰੂਰੀ ਹੁੰਦੀ ਹੈ। ਇਹ ਤੱਤ ਹਨ: ਕਿਰਤ, ਕਿਰਤ ਦੇ ਨਿਸ਼ਾਨੇ ਅਤੇ ਕਿਰਤ ਦੇ ਸੰਦ (ਸਾਧਨ)। ਲਓ ਇਨ੍ਹਾਂ ਦੀ ਵਿਆਖਿਆ।

1. **ਕਿਰਤ ਕੀ ਹੈ?** ਇਹ ਇਕ ਅਜਿਹੀ ਮਨੁੱਖੀ ਕ੍ਰਿਆ ਹੈ ਜੋ ਕੁਦਰਤੀ ਚੀਜ਼ਾਂ ਨੂੰ ਮਨੁੱਖੀ ਲੋੜਾਂ ਪੂਰੀਆਂ ਕਰਨ ਯੋਗ ਬਣਾਉਂਦੀ ਹੈ।

2. **ਕਿਰਤ ਦੇ ਨਿਸ਼ਾਨੇ (Objects) ਕੀ ਹੁੰਦੇ ਹਨ?** ਇਹ ਉਹ ਚੀਜ਼ਾਂ ਹੁੰਦੀਆਂ ਹਨ ਜਿਹੜੀਆਂ ਅਸੀਂ ਪ੍ਰਕ੍ਰਿਤੀ ਦੀ ਗੋਦ ਵਿਚੋਂ ਲੈਂਦੇ ਹਾਂ ਮਿਸਾਲ ਵਜੋਂ ਜ਼ਮੀਨ, ਪਾਣੀ, ਵਗੈਰਾ। ਇਨ੍ਹਾਂ ਉਪਰ ਮਨੁੱਖ ਆਪਣੀ ਕਿਰਤ ਨੂੰ ਵਰਤਦਾ ਹੈ। ਇਸ 'ਚ ਅਜਿਹੀਆਂ ਵਸਤੂਆਂ ਵੀ ਸ਼ਾਮਲ ਕਰ ਲਈਆਂ ਜਾਂਦੀਆਂ ਹਨ ਜਿੰਨ੍ਹਾਂ ਉਪਰ ਪਹਿਲਾਂ ਵੀ ਕਿਰਤ ਲੱਗ ਚੁੱਕੀ ਹੁੰਦੀ ਹੈ ਅਤੇ ਇਨ੍ਹਾਂ ਨੂੰ ਅੱਗੋਂ ਹੋਰ ਤਰਾਸ਼ਣਾ ਹੁੰਦਾ ਹੈ। ਮਿਸਾਲ ਵਜੋਂ ਲੋਹੇ ਦੀ ਕੱਚੀ ਧਾਤ ਕਿਰਤ ਰਾਹੀਂ ਹੀ ਖਾਣਾਂ 'ਚੋਂ ਪੈਦਾ ਕੀਤੀ ਜਾਂਦੀ ਹੈ ਤੇ ਅੱਗੇ ਇਸ ਨੂੰ ਕਿਰਤ ਰਾਹੀਂ ਹੀ ਕਿੰਨੇ ਪ੍ਰਕਾਰ ਦੀਆਂ ਵਸਤੂਆਂ ਦੇ ਰੂਪ ਵਿਚ ਢਾਲਿਆ ਜਾਂਦਾ ਹੈ।

3. **ਕਿਰਤ ਦੇ ਸੰਦ (ਸਾਧਨ) ਕੀ ਹੁੰਦੇ ਹਨ?** ਇਹ ਉਹ ਚੀਜ਼ਾਂ ਹੁੰਦੀਆਂ ਹਨ ਜਿਨ੍ਹਾਂ ਨੂੰ ਮਨੁੱਖ ਕਿਰਤ ਕਰਨ ਲਈ ਵਰਤਦਾ ਹੈ ਜਿਵੇਂ ਮਸ਼ੀਨਾਂ, ਔਜ਼ਾਰ, ਢੋਆ-ਢੁਆਈ ਦੇ ਸਾਧਨ ਆਦਿ।

ਉਪਰਲੇ ਤਿੰਨਾਂ ਤੱਤਾਂ ਵਿਚੋਂ ਪਿਛਲੇਰੇ ਦੋ-ਕਿਰਤ ਦੇ (ਸੰਦ) ਸਾਧਨ ਅਤੇ ਕਿਰਤ ਦੇ ਨਿਸ਼ਾਨੇ-ਮਿਲ ਕੇ **ਪੈਦਾਵਾਰ ਦੇ ਸਾਧਨ** ਕਹਿਲਾਉਂਦੇ ਹਨ।

**ਪੈਦਾਵਾਰੀ ਸ਼ਕਤੀਆਂ:**

ਕਿਰਤ ਦੇ ਸੰਦ ਟਰੈਕਟਰ ਨੂੰ ਲਵੋ। ਇਹ ਆਪਣੇ ਆਪ ਹੀ ਮਸ਼ੀਨ ਨੂੰ ਨਹੀਂ ਵਾਹ-ਬੀਜ ਸਕਦਾ। ਇਵੇਂ ਹੀ ਹੋਰ ਕਿਰਤ ਦ ਪੈਦਾਵਾਰ ਕਰਨ ਲਈ ਹਰ ਹਾਲਤ 'ਚ ਮਨੁੱਖ ਦੀ ਜ਼ਰੂਰਤ ਹੈ। ਤਾਂਹੀਓਂ, ਪੈਦਾਵਾਰ ਦੇ ਸਾਧਨਾਂ ਅਤੇ ਕਿਰਤੀ ਲੋਕਾਂ ਨੂੰ ਮਿਲਾ ਕੇ ਹੀ ਹਰ ਇੱਕ ਚੀਜ਼ ਪੈਦਾ ਕਰਨ ਵਾਲੀਆਂ **ਪੈਦਾਵਾਰੀ ਸ਼ਕਤੀਆਂ** ਕਿਹਾ ਜਾਂਦਾ ਹੈ। ਇਸ ਤਰ੍ਹਾਂ ਦੇਖਿਆਂ ਪਤਾ ਚਲਦਾ ਹੈ ਕਿ ਮਨੁੱਖ ਦੀ ਕਿਰਤ ਤੋਂ ਬਿਨਾਂ ਕੁੱਝ ਵੀ ਨਵਾਂ ਪੈਦਾ ਨਹੀਂ ਹੋ ਸਕਦਾ, ਇਸ **ਲਈ ਮਨੁੱਖ ਹੀ ਪੈਦਾਵਾਰੀ ਸ਼ਕਤੀਆਂ ਦਾ ਧੁਰਾ ਬਣਦਾ ਹੈ।**

ਇਹ ਹੈ ਪੈਦਾਵਾਰੀ ਢੰਗ ਦਾ ਪੈਦਾਵਾਰੀ ਸ਼ਕਤੀਆਂ ਵਾਲਾ ਹਿੱਸਾ। ਹੁਣ ਇਸ ਤੋਂ ਅੱਗੇ।

**ਪੈਦਾਵਰੀ ਸਬੰਧ:**

ਪਿਛਲੀ ਕਿਸ਼ਤ ਵਿੱਚ ਵਿਚਾਰਿਆ ਸੀ ਕਿ ਪਸ਼ੂਆਂ ਦਾ ਕੋਈ ਸਮਾਜ ਨਹੀਂ ਹੁੰਦਾ ਕਿਉਂਕਿ ਉਹ ਕਿਰਤ ਕਰਕੇ ਕੋਈ ਨਵੀਂ ਚੀਜ਼ ਪੈਦਾ ਨਹੀਂ ਕਰ ਸਕਦੇ ਹਾਲਾਂਕਿ ਉਨ੍ਹਾਂ ਦਰਮਿਆਨ ਖ਼ੂਨ ਦੇ ਰਿਸ਼ਤੇ ਤਾਂ ਹੁੰਦੇ ਹਨ। ਇਸ ਲਈ ਇਹ ਕਿਰਤ 'ਤੇ ਉੱਸਰੇ ਸਬੰਧ ਹੀ ਹੁੰਦੇ ਹਨ, ਜੋ ਮਨੁੱਖੀ ਸਮਾਜ ਦੀ ਬੁਨਿਆਦ ਹੁੰਦੇ ਹਨ।

ਪਰ ਕਿਉਂ? ਕਿਉਂਕਿ ਕਿਸੇ ਵੀ ਸਮਾਜ ਦੇ ਜ਼ਿੰਦਾ ਰਹਿਣ ਲਈ ਪੈਦਾਵਾਰ ਕਰਨੀ ਜ਼ਰੂਰੀ ਹੈ। ਇਹ ਪੈਦਾਵਾਰ ਕਰਨ ਲਈ ਮਨੁੱਖ ਨੂੰ ਪੈਦਾਵਾਰੀ ਅਮਲ ਵਿਚ ਪੈਣਾ ਲਾਜ਼ਮੀ ਹੈ। ਪੈਦਾਵਾਰੀ ਅਮਲ ਵਿਚ ਪੈਣ ਦਾ ਮਤਲਬ ਹੈ ਕਿਰਤ ਕਰਨਾ। ਬਸ, ਜਦੋਂ ਉਹ ਪੈਦਾਵਾਰੀ ਅਮਲ ਵਿਚ ਪੈਂਦਾ ਹੈ ਤਾਂ ਉਸ ਦੇ ਦੂਸਰੇ ਮਨੁੱਖਾਂ (ਸਮਾਜ) ਨਾਲ ਸਬੰਧ ਬਣਦੇ ਹਨ। ਮਿਸਾਲ ਵਜੋਂ ਕੋਈ ਜਗੀਰਦਾਰ ਦੇ ਖੇਤਾਂ 'ਤੇ ਖੇਤੀ ਕਰਦਾ ਹੈ ਤਾਂ ਉਸਦੇ ਜਗੀਰਦਾਰ ਨਾਲ ਮੁਜ਼ਾਰਿਆਂ ਵਾਲੇ ਸਬੰਧ ਹੋ ਸਕਦੇ ਹਨ। ਸਰਮਾਏਦਾਰ ਦੇ ਕਾਰਖਾਨੇ ਵਿਚ ਕੰਮ ਕਰਨ ਵਾਲੇ ਮਜ਼ਦੂਰ ਦੇ ਉਸ ਨਾਲ ਮਾਲਕ ਅਤੇ ਮਜ਼ਦੂਰ ਦੇ ਸਬੰਧ ਸਥਾਪਤ ਹੋ ਜਾਣਗੇ ਅਤੇ ਇਸੇ ਤਰ੍ਹਾਂ ਹੀ ਹੋਰ। ਇਸ ਲਈ ਪੈਦਾਵਾਰੀ ਅਮਲ ਵਿਚ ਪਏ ਮਨੁੱਖਾਂ ਦੇ ਕੋਈ ਨਾ ਕੋਈ ਸਬੰਧ ਬਣਨੇ ਲਾਜ਼ਮੀ ਹੁੰਦੇ ਹਨ। ਇਨ੍ਹਾਂ ਸਬੰਧਾਂ ਨੂੰ ਹੀ ਪੈਦਾਵਾਰੀ ਸਬੰਧ ਕਿਹਾ ਜਾਂਦਾ ਹੈ।

ਕੀ ਇਹ ਸਬੰਧ ਮਨੁੱਖ ਦੀ ਮਨਮਰਜ਼ੀ ਨਾਲ ਬਣਦੇ ਹਨ ਜਾਂ ਇਹਨਾਂ ਪਿੱਛੇ ਕੋਈ ਨਿਯਮ ਕੰਮ ਕਰਦਾ ਹੈ? ਮੰਨ ਲਵੋ ਪੈਦਾਵਾਰੀ ਦੇ ਸਾਧਨਾਂ- ਭੋਇੰ, ਖਣਿਜ ਸਾਧਨ, ਜੰਗਲ, ਪਾਣੀ ਦੇ ਸੋਮੇ, ਕੱਚੇ ਪਦਾਰਥ, ਕਾਰਖਾਨਿਆਂ ਦੀਆਂ ਮਸ਼ੀਨਾਂ ਅਤੇ ਬਿਲਡਿੰਗਾਂ, ਕਿਰਤ ਦੇ ਸੰਦ, ਵਗੈਰਾ- ਉਪਰ ਮਾਲਕੀ ਸਾਂਝੀ ਹੋਵੇ ਤਾਂ ਪੈਦਾਵਾਰ ਦੇ ਸਬੰਧ ਕਿਹੋ ਜਿਹੇ ਹੋਣਗੇ? ਲੁੱਟ-ਚੋਂਘ ਤੋਂ ਮੁਕਤ, ਕਿਰਤ ਕਰਨ ਵਾਲਿਆਂ ਵਿਚਕਾਰ ਮਿਲਵਰਤਨ ਅਤੇ ਇਕ-ਦੂਜੇ ਦੀ ਸਹਾਇਤਾ ਕਰਨ ਵਾਲੇ ਜਿਵੇਂ ਆਪਾਂ ਆਦਿ-ਕਾਲੀਨ ਸਮਾਜ ਵਿਚ ਵਿਚਾਰਿਆ ਸੀ। ਪਰ ਕਿਉਂ? ਕਿਉਂਕਿ ਜਦੋਂ ਉਹ ਕਿਰਤ ਕਰਨਗੇ ਤਾਂ ਕਿਰਤ ਤੋਂ ਹੋਈ ਪੈਦਾਵਾਰ ਉਨ੍ਹਾਂ ਦੀ ਸਾਂਝੀ ਮਾਲਕੀ ਹੋਵੇਗੀ, ਕਿਉਂਕਿ ਸਾਧਨਾਂ ਦੀ ਮਾਲਕੀ ਵੀ ਸਾਂਝੀ ਹੋਵੇਗੀ। ਪ੍ਰੰਤੂ ਇਸਦੇ ਉਲਟ ਜੇਕਰ

ਇਨ੍ਹਾਂ ਸਾਧਨਾਂ ਦੀ ਮਾਲਕੀ ਨਿੱਜੀ ਹੈ ਤਾਂ ਕੀ ਹੁੰਦਾ ਹੈ? ਇਹੀ ਕਿ ਇਕ **ਸਮੂਹ ਪ੍ਰਬਲ (ਜ਼ੋਰਾਵਰ) ਬਣ ਜਾਂਦਾ ਹੈ ਤੇ ਦੂਸਰਾ ਅਧੀਨ।** ਫਿਰ ਇਹ ਸਬੰਧ ਵੀ ਪ੍ਰਬਲਤਾ, ਅਧੀਨਗੀ ਅਤੇ ਲੁੱਟ-ਚੋਘ ਵਾਲੇ ਹੋਣਗੇ। ਇਉਂ ਕਿਉਂ ਹੁੰਦਾ ਹੈ? ਇਸ ਕਰਕੇ ਕਿ ਸਮਾਜ ਅੰਦਰ ਹੋਣ ਵਾਲੀ ਪੈਦਾਵਾਰ ਇਹ ਲੋੜ ਖੜੀ ਕਰਦੀ ਹੈ ਕਿ ਇਸ ਦੀ ਵੰਡ ਅਤੇ ਵਟਾਂਦਰਾ ਕਰਨ ਦਾ ਕੋਈ ਨਾ ਕੋਈ ਖਾਸ ਪ੍ਰਬੰਧ ਕੀਤਾ ਜਾਵੇ ਜਿਹੜਾ ਸਾਰੇ ਲੋਕਾਂ ਉਪਰ ਲਾਗੂ ਹੋਏ। ਬਸ, ਇਸ ਪ੍ਰਬੰਧ ਰਾਹੀਂ ਇਹ ਸਪਸ਼ਟ ਤਹਿ ਕੀਤਾ ਜਾਂਦਾ ਹੈ ਕਿ ਪੈਦਾਵਾਰ ਨੂੰ ਕੌਣ ਵੇਚ ਵੱਟ ਸਕਦਾ ਹੈ, ਭਾਵ ਕਿਸ ਕਿਸ ਵਿਅਕਤੀ ਦੀ ਕਿੰਨੀ ਕਿੰਨੀ ਮਾਲਕੀ ਹੋਵੇ।

ਗੁਲਾਮਦਾਰੀ ਯੁੱਗ 'ਚ ਆਪਾਂ ਦੇਖਿਆ ਸੀ ਕਿ ਉਦੋਂ ਇਹ ਢਾਂਚਾ ਇਹੋ-ਜਿਹਾ ਸੀ ਕਿ ਸਾਰੇ ਅਧਿਕਾਰ ਗੁਲਾਮ-ਮਾਲਕਾਂ ਕੋਲ ਸਨ, ਗੁਲਾਮਾਂ ਨੂੰ ਤਾਂ ਉਹ ਜ਼ਿੰਦਾ ਰੱਖਕੇ ਕੰਮ ਲੈਣ ਲਈ ਅਤਿ-ਨਿਗੂਣੀ ਖਾਧ-ਖੁਰਾਕ ਹੀ ਦਿੰਦੇ ਸਨ। ਹੁਣ ਆਪਾਂ ਕਾਰਖਾਨੇ ਦੀ ਮਿਸਾਲ ਵੀ ਲੈ ਲੈਂਦੇ ਹਾਂ। ਕਾਰਖਾਨੇ ਵਿਚ ਹੁੰਦੀ ਪੈਦਾਵਾਰ (ਸਮੇਤ ਕਾਰਖਾਨਾ) ਨੂੰ ਕੌਣ ਵੇਚ ਵੱਟ ਸਕਦਾ ਹੈ? ਸਪਸ਼ਟ ਹੈ ਕਿ ਕਾਰਖਾਨੇ ਦਾ ਮਾਲਕ (ਸਰਮਾਏਦਾਰ)। ਮਜ਼ਦੂਰਾਂ ਨੂੰ ਇਸ 'ਚ ਕਿਸੇ ਕਿਸਮ ਦਾ ਅਧਿਕਾਰ ਨਹੀਂ। ਸਭ ਕਾਸੇ ਦਾ ਮਾਲਕ ਹੋਣ ਕਰਕੇ ਹੀ ਹਰੇਕ ਸਰਮਾਏਦਾਰ ਪਦਾਰਥਕ ਦੌਲਤ ਦੀ ਮਨਚਾਹੀ(ਨਿਹੱਕੀ) ਵੰਡ ਕਰਨ ਦਾ ਅਧਿਕਾਰੀ ਬਣ ਜਾਂਦਾ ਹੈ। ਇਸੇ ਕਰਕੇ ਹੀ ਉਹ ਆਪ ਭਾਵੇਂ ਪੈਦਾਵਾਰ ਕਰਨ ਵਿਚ ਕੋਈ ਸਿੱਧਾ ਹਿੱਸਾ ਨਹੀਂ ਵੀ ਪਾਉਂਦਾ, ਪਰ ਉਹ ਪੈਦਾ ਹੋਈ ਦੌਲਤ ਦਾ ਵੱਡਾ ਹਿੱਸਾ ਹੜੱਪਦਾ ਹੈ ਜੋ ਕਿਰਤੀਆਂ ਦੀ ਲੁੱਟ ਹੁੰਦੀ ਹੈ।

ਕੋਈ ਕਹਿ ਸਕਦਾ ਹੈ ਕਿ ਜਦੋਂ ਮਜ਼ਦੂਰ ਨੂੰ ਉਸਦੀ ਤੈਅ ਕੀਤੀ ਉਜਰਤ ਦੇ ਦਿੱਤੀ ਤਾਂ ਫਿਰ ਲੁੱਟ ਕਿਵੇਂ ਹੋਈ ਤੇ ਪੈਦਾਵਾਰ ਦੀ ਵੰਡ ਨਹੱਕੀ ਕਿਵੇਂ ਹੋਈ? ਆਓ ਇਸ ਦਾ ਅਦਿੱਖ ਭੇਤ ਦੇਖੀਏ।

ਮੰਨ ਲਵੋ ਮਜ਼ਦੂਰ 8 ਘੰਟੇ ਕੰਮ ਕਰਦਾ ਹੈ। ਉਹ ਇਕ ਘੰਟੇ ਵਿਚ 10 ਰੁਪੈ ਦੇ ਬਰਾਬਰ ਦੇ ਮੁੱਲ ਦੀਆਂ ਵਸਤੂਆਂ ਪੈਦਾ ਕਰਦਾ ਹੈ। ਇਸ ਤਰ੍ਹਾਂ ਉਹ 8 ਘੰਟਿਆਂ ਵਿਚ 80 ਰੁਪੈ ਦੇ ਮੁੱਲ ਦੀਆਂ ਵਸਤੂਆਂ ਪੈਦਾ ਕਰੇਗਾ। ਪ੍ਰੰਤੂ ਉਸਨੂੰ ਦਿੱਤੀ ਜਾਣ ਵਾਲੀ ਉਜਰਤ 50 ਰੁਪੈ ਹੈ। ਇਹ 50 ਰੁਪੈ ਦੇ ਮੁੱਲ ਦੀ ਵਸਤੂਆਂ ਤਾਂ ਮਜ਼ਦੂਰ ਪੰਜ ਘੰਟਿਆਂ ਵਿਚ ਤਿਆਰ ਕਰ ਦਿੰਦਾ ਹੈ। ਸੋ ਇਸ ਤੋਂ ਬਾਅਦ ਜਿਹੜੇ 3 ਘੰਟੇ ਮਜ਼ਦੂਰ ਕੰਮ ਕਰਦਾ ਹੈ ਉਸਦਾ ਉਸ ਨੂੰ ਮੁੱਲ ਨਹੀਂ ਦਿੱਤਾ ਜਾਂਦਾ ਜਾਂ ਇਉਂ ਕਹਿ ਲਵੋ ਕਿ ਸਰਮਾਏਦਾਰ ਨੇ ਮਜ਼ਦੂਰ ਦੀ ਕਿਰਤ-ਸ਼ਕਤੀ ਦੀ ਬਣਦੀ ਕਦਰ ਉਸਨੂੰ ਨਹੀਂ ਦਿੱਤੀ ਬਲਕਿ ਉਸਨੂੰ ਘੱਟ ਉਜਰਤ (ਕਦਰ) ਦਿੱਤੀ ਅਤੇ ਬਾਕੀ ਬਚਦੀ ਕਦਰ (ਵਾਧੂ-ਕਦਰ) ਸਰਮਾਏਦਾਰ ਆਪ ਹੜੱਪ ਗਿਆ। ਇਹ ਵਾਧੂ-ਕਦਰ (Surplus Value) ਹੀ ਲੁੱਟ ਦਾ ਅਦਿੱਖ ਭੇਤ ਹੈ।

ਇਸ ਲੁੱਟ ਜਾਂ ਪੈਦਾਵਾਰ ਦੀ ਨਿਹੱਕੀ ਵੰਡ (ਪੈਦਾਵਾਰ ਦਾ ਫਲ ਕਿਸ ਨੂੰ ਕਿੰਨਾ ਮਿਲੇ) ਦਾ ਅਧਿਕਾਰ ਸਰਮਾਏਦਾਰ ਕੋਲ ਕਿਵੇਂ ਗਿਆ? ਸਿਰਫ ਤੇ ਸਿਰਫ ਇਸ ਕਰਕੇ ਕਿ ਉਹ ਪੈਦਾਵਾਰੀ ਸਾਧਨਾਂ ਦਾ ਮਾਲਕ ਹੈ। **ਸੋ ਨਿੱਜੀ ਮਾਲਕੀ ਵਾਲੇ ਸਮਾਜ ਵਿਚ ਸਰਮਾਏਦਾਰ (ਜਾਂ ਕਿਸੇ ਵੀ ਕਿਸਮ ਦਾ ਹੋਰ ਮਾਲਕ) ਪੈਦਾਵਾਰ ਦਾ ਵੱਡਾ ਹਿੱਸਾ ਇਸ ਬਹਾਨੇ ਹਥਿਆਉਂਦਾ ਹੈ ਕਿ ਉਹ ਪੈਦਾਵਾਰ ਦੇ ਸਾਧਨਾਂ ਦਾ ਮਾਲਕ ਹੈ ਅਤੇ ਇਹ ਉਨ੍ਹਾਂ ਸਾਧਨਾਂ ਦੀ ਵਰਤੋਂ ਦਾ ਇਵਜ਼ਾਨਾ ਹੈ।**

**ਘੱਟੋ-ਘੱਟ ਉਜਰਤ ਦਾ ਸਵਾਲ:**

ਆਪਾਂ ਅਖਬਾਰਾਂ ਅੰਦਰ ਅਕਸਰ ਹੀ ਪੜ੍ਹਦੇ-ਸੁਣਦੇ ਰਹਿੰਦੇ ਹਾਂ ਕਿ ਸਰਕਾਰ ਨੇ ਅੱਜ ਕਾਰਖਾਨਿਆਂ 'ਚ, ਅੱਜ ਖੇਤੀ ਖੇਤਰ 'ਚ ਜਾਂ ਕਿਸੇ ਹੋਰ ਖੇਤਰ 'ਚ ਕੰਮ ਕਰਨ ਵਾਲੇ ਮਜ਼ਦੂਰਾਂ ਦੀ ਘੱਟੋ-ਘੱਟ ਉਜਰਤ ਇੰਨੀ ਤਹਿ ਕੀਤੀ ਹੈ। ਪਰ ਇਹ ਘੱਟੋ-ਘੱਟ ਉਜਰਤ ਹੀ ਕਿਉਂ ਤਹਿ ਕੀਤੀ ਜਾਂਦੀ ਹੈ? ਲਓ ਫਿਰ ਕਲਪਨਾ ਕਰੋ ਕਿ ਕੋਈ ਵੀ ਸਰਮਾਏਦਾਰ ਕਿਸੇ ਮਜ਼ਦੂਰ ਨੂੰ ਇੰਨੀ ਉਜਰਤ ਵੀ ਨਾ ਦੇਵੇ ਕਿ ਉਸ ਦੀ ਹੋਂਦ ਕਾਇਮ ਰਹਿ ਸਕੇ; ਫਿਰ ਕੀ ਹੋਵੇਗਾ? ਮਜ਼ਦੂਰ ਨਹੀਂ ਹੋਣਗੇ। ਅਤੇ ਜੇਕਰ ਮਜ਼ਦੂਰ ਨਹੀਂ ਹੋਣਗੇ ਤਾਂ ਸਰਮਾਏਦਾਰਾਂ ਦੇ ਕਾਰਖਾਨਿਆਂ 'ਚ ਕੰਮ ਕੌਣ ਕਰੇਗਾ? ਸੋ **ਕਿਰਤੀਆਂ ਨੂੰ ਜ਼ਿੰਦਾ ਰੱਖਣ ਲਈ ਘੱਟੋ-ਘੱਟ ਉਜਰਤ ਦੇਣੀ ਮਜ਼ਦੂਰਾਂ ਦੀ ਮੰਡੀ ਬਣਾਈ** ਰੱਖਣ ਲਈ ਮਾਲਕਾਂ ਦੀ ਮਜਬੂਰੀ ਹੈ।

ਸੋ ਆਪਣੀ ਇੱਥੋਂ ਤੱਕ ਦੀ ਵਿਚਾਰ-ਚਰਚਾ ਤੋਂ ਇਹ ਸਿੱਟੇ ਨਿਕਲਦੇ ਹਨ: **ਪਹਿਲਾ**, ਜਿਹੜੇ ਸਮਾਜ ਵਿਚ ਜਾਇਦਾਦ ਦੀ ਮਾਲਕੀ ਨਿੱਜੀ ਹੁੰਦੀ ਹੈ, ਉਥੇ ਪੈਦਾਵਾਰ ਦੇ ਸਬੰਧ ਪੈਦਾਵਾਰੀ ਸ਼ਕਤੀਆਂ ਦੀ ਲੁੱਟ-ਖਸੁੱਟ ਕਰਨ ਵਾਲੇ ਹੁੰਦੇ ਹਨ; **ਦੂਸਰਾ**, ਪੈਦਾਵਾਰੀ ਸਬੰਧ ਮਨੁੱਖ ਦੀ ਮਰਜ਼ੀ 'ਤੇ ਨਿਰਭਰ ਨਹੀਂ। ਇਸ ਪਿੱਛੇ ਇਕ ਨਿਸ਼ਚਿਤ ਨਿਯਮ ਕੰਮ ਕਰਦਾ ਹੈਂ। ਉਹ ਨਿਯਮ ਇਹ ਹੈ ਕਿ ਜਿਹੋ ਜਿਹੇ ਪੈਦਾਵਾਰ ਦੇ ਸਾਧਨਾਂ ਦੀ ਮਾਲਕੀ ਦੇ ਰੂਪ ਅਤੇ ਇਹਦੇ ਸਿੱਟੇ ਵਜੋਂ ਪੈਦਾਵਾਰ ਵਿਚ ਸਮਾਜ ਦੇ ਵੱਖੋ-ਵੱਖ ਹਿੱਸਿਆਂ ਦੀ ਪ੍ਰਸਥਿਤੀ ਅਤੇ ਪਦਾਰਥਕ ਦੌਲਤ ਦੀ ਵੰਡ ਦੇ ਵੱਖ-ਵੱਖ ਰੂਪ ਹੋਣਗੇ, ਉਹੋ ਜਿਹੇ ਹੀ ਇਹ ਸਬੰਧ ਹੋਣਗੇ। **ਤੀਸਰਾ**, ਪੈਦਾਵਾਰੀ ਸਬੰਧ ਲੁੱਟ-ਚੋਘ ਵਾਲੇ ਹੋਣ ਜਾਂ ਲੁੱਟ-ਰਹਿਤ, ਇਸ ਨੂੰ ਪੈਦਾਵਰੀ ਸਾਧਨਾਂ ਦੀ ਮਾਲਕੀ ਹੀ ਤੈਅ (Determine) ਕਰਦੀ ਹੈ।

**ਪੈਦਾਵਾਰੀ ਸ਼ਕਤੀਆਂ ਅਤੇ ਪੈਦਾਵਾਰੀ ਸਬੰਧ:**

ਸਾਫ ਹੈ ਕਿ ਪੈਦਾਵਾਰ ਤਾਂ ਪੈਦਾਵਾਰੀ ਸ਼ਕਤੀਆਂ ਹੀ ਕਰਦੀਆਂ ਹਨ ਪਰ ਪੈਦਾਵਾਰ ਦੇ ਅਮਲ ਵਿਚ ਉਨ੍ਹਾਂ ਦੇ ਜਿਹੜੇ ਸਬੰਧ ਬਣਦੇ ਹਨ ਉਹ ਉਨ੍ਹਾਂ ਦੀ ਇੱਛਾ ਤੋਂ ਅਜ਼ਾਦ ਹੁੰਦੇ ਹਨ। ਇਹ ਸਬੰਧ ਉਨ੍ਹਾਂ ਦੇ ਅਨੁਸਾਰੀ, ਭਾਵ ਉਨ੍ਹਾਂ ਦੇ ਵਿਕਾਸ 'ਚ ਸਹਾਈ ਰੋਲ ਵਾਲੇ ਵੀ ਹੋ ਸਕਦੇ ਹਨ ਅਤੇ ਉਲਟ ਵੀ। ਜਦੋਂ ਤੱਕ ਇਹ ਸਬੰਧ ਉਨ੍ਹਾਂ ਦੇ ਅਨੁਸਾਰੀ ਰਹਿੰਦੇ ਹਨ ਤਾਂ ਪੈਦਾਵਾਰੀ ਸ਼ਕਤੀਆਂ ਵਿਕਾਸ ਕਰਦੀਆਂ ਰਹਿੰਦੀਆਂ ਹਨ ਪ੍ਰੰਤੂ ਜਦੋਂ ਇਹ ਸਬੰਧ ਉਨ੍ਹਾਂ ਦੇ ਉਲਟ ਸਥਿਤੀ ਵਿਚ ਆ ਜਾਂਦੇ ਹਨ ਤਾਂ ਇਹ ਪੈਦਾਵਾਰੀ ਸ਼ਕਤੀਆਂ 'ਤੇ ਉਲਟਾ ਅਸਰ ਪਾਉਂਦੇ ਹਨ। ਥੋੜੀ ਵਿਆਖਿਆ ਕਰ ਲਈਏ।

ਸਾਡੇ ਸੂਬੇ ਪੰਜਾਬ ਅੰਦਰਲੇ ਖੇਤੀ 'ਚ ਜੁਟੇ ਕਿਸਾਨਾਂ ਦੀ ਹਾਲਤ ਇਸ ਦੀ ਬੜੀ ਢੁੱਕਵੀਂ ਮਿਸਾਲ ਹੈ। ਨਵੀਂ ਮਸ਼ੀਨਰੀ, ਨਵੀਂ ਤਕਨੀਕ, ਨਵੇਂ ਬੀਜ, ਨਵੀਆਂ ਸਪਰੇਆਂ, ਨਵੀਆਂ ਕੀੜੇ ਮਾਰ ਦਵਾਈਆਂ ਆਦਿ ਦੀ ਵਰਤੋਂ ਨਾਲ ਫਸਲਾਂ ਵਿਚ ਵਾਧਾ



ਹੋਇਆ। ਕਿਸਾਨਾਂ ਦਾ ਜੀਵਨ-ਪੱਧਰ ਵੀ ਕੁੱਝ ਸੁਧਰਿਆ। ਪਰ ਹੁਣ ਹਾਲਤ ਕੀ ਹੈ? ਉਹੀ ਕਿਸਾਨ ਪਿੰਡਾਂ ਦੇ ਪਿੰਡ ਵਿਕਾਊ ਕਰੀ ਜਾ ਰਹੇ ਹਨ। ਪਿੱਛੇ ਜਿਹੇ ਜ਼ਿਲਾ ਮਾਨਸਾ ਦੇ ਪਿੰਡ ਮੱਲ ਸਿੰਘ ਵਾਲਾ ਦੇ ਵਾਸੀਆਂ ਨੇ ਸਾਂਝੇ ਤੌਰ 'ਤੇ ਪਿੰਡ ਦੇ ਵਿਕਾਊ ਹੋਣ ਦਾ ਮਤਾ ਪਾਇਆ। ਇਹ ਨੌਬਤ ਆਉਣ ਪਿੱਛੇ ਕਿਹੜਾ ਕਾਰਨ ਹੈ? ਇਹੀ ਕਿ ਕਿਸਾਨਾਂ ਵੱਲੋਂ ਕੀਤੀ ਜਾਂਦੀ ਪੈਦਾਵਾਰ ਦਾ ਸਮੁੱਚਾ ਫਲ (ਦੌਲਤ) ਉਨ੍ਹਾਂ ਨੂੰ ਨਹੀਂ ਮਿਲਿਆ। ਮੋਟੀ ਜਿਹੀ ਗੱਲ ਲਵੋ। ਸਰਕਾਰਾਂ ਵੱਲੋਂ ਕਿਸਾਨਾਂ ਦੀਆਂ ਜਿਨਸਾਂ ਦਾ ਘੱਟੋ-ਘੱਟ ਸਮਰਥਨ (**Minimum Support Price**) ਹੀ ਕਿਉਂ ਤੈਅ ਕੀਤਾ ਜਾਂਦਾ ਹੈ? ਉਨ੍ਹਾਂ ਦੀਆਂ ਜਿਨਸਾਂ ਦਾ ਬਣਦਾ ਮੁੱਲ (**Maximum Price**)ਕਿਉਂ ਨਹੀਂ? ਘੱਟੋ-ਘੱਟ ਸਮਰਥਨ ਮੁੱਲ ਦੇਣਾ, ਪਰ ਪੂਰਾ (ਬਣਦਾ) ਮੁੱਲ ਨਾ ਦੇਣਾ, ਲੁੱਟ ਨਹੀਂ ਤਾਂ ਹੋਰ ਕੀ ਹੈ? ਸਰਕਾਰਾਂ ਵੱਲੋਂ ਕਿਸਾਨੀ ਦੀ ਲੁੱਟ ਕਰਨ ਦਾ ਇਹ ਇਕ ਨਮੂਨਾ ਹੀ ਹੈ। 'ਸਮਰਥਨ ਮੁੱਲ' ਦੇ ਨਾਂ ਤੋਂ ਕੀ ਪਤਾ ਚਲਦਾ ਹੈ? ਇਹੀ ਕਿ ਸਰਕਾਰ ਕਿਸਾਨਾਂ ਦੇ ਜਿਨਸਾਂ ਪੈਦਾ ਕਰਨ ਦਾ ਸਮਰਥਨ ਤਾਂ ਕਰਦੀਆਂ ਹਨ ਪਰ ਇਨ੍ਹਾਂ ਦੇ ਪੂਰੇ ਮੁੱਲ ਦਾ ਨਹੀਂ। ਪਰ ਉਹ ਇਹ ਸਮਰਥਨ ਵੀ ਕਿਉਂ ਕਰਦੀਆਂ ਹਨ? ਸਿਰਫ ਤੇ ਸਿਰਫ ਇਸ ਲਈ ਕਿ ਕਿਸਾਨ ਪੈਦਾ ਕਰਦੇ ਰਹਿਣ, ਉਹ ਇੰਨੇ ਕੁ ਭਾਅ ਦੇਈ ਜਾਣ ਜਿਸ ਨਾਲ ਉਹ ਜ਼ਿੰਦਗੀ ਦਾ ਰੋੜ੍ਹਾ ਰੋੜੀ ਜਾਣ। ਪਰ ਕਿਸਾਨਾਂ ਦੀ ਪੈਦਾਵਾਰ ਤੋਂ ਹੋਣ ਵਾਲਾ ਮੁਨਾਫਾ ਮੁਫਤਖੋਰੇ (ਸਰਕਾਰਾਂ, ਵਪਾਰੀ ਤੇ ਵਿਚੋਲੇ ਆਦਿ) ਹੜ੍ਹਪੀ ਜਾਣ। ਇਹ ਗੱਲ ਵੀ ਮਜ਼ਦੂਰਾਂ ਦੀ ਘੱਟੋ-ਘੱਟ ਉਜਰਤ (**Minimum Wages**) ਵਾਲੀ ਗੱਲ ਨਾਲ ਬਿਲਕੁਲ ਮੇਲ ਖਾਂਦੀ ਹੈ।

ਇੱਥੇ ਵੀ ਮਜ਼ਦੂਰਾਂ ਵਾਂਗ ਹੀ ਵਾਧੂ-ਕਦਰ ਹੜੱਪਣ ਦਾ ਨਿਯਮ ਹੀ ਲਾਗੂ ਹੁੰਦਾ ਹੈ। ਉਹ ਕਿਵੇਂ? ਇਸ ਲਈ ਕਿ ਕਿਸਾਨਾਂ ਦੀਆਂ ਜਿਨਸਾਂ ਦਾ ਜਿਹੜਾ ਮੁੱਲ ਉਹਨਾਂ ਨੂੰ ਮਿਲਿਆ, ਉਹ ਬਹੁਤ ਨਿਗੂਣਾ ਹੈ ਅਤੇ ਉਨ੍ਹਾਂ ਦੀ ਜਿਨਸ ਤੋਂ ਹੋਣ ਵਾਲਾ ਹੋਰ ਮੁਨਾਫਾ (ਵਾਧੂ ਕਦਰ) ਮੁਫਤ-ਖੋਰੇ ਹੜੱਪ ਗਏ। ਬੱਸ, ਇਹ ਕਿਸਾਨਾਂ ਦੀ ਲੁੱਟ ਦਾ ਇੱਕ ਅਦਿੱਖ ਭੇਤ ਹੀ ਹੈ।

ਪੜ੍ਹਣ-ਸੁਣਨ 'ਚ ਇਹ ਵੀ ਆਉਂਦਾ ਹੈ ਕਿ ਕਿਸਾਨ ਅਸਲ 'ਚ ਕੰਮ ਕਰਨਾ ਤਾਂ ਛੱਡ ਗਏ ਉਲਟਾ ਰਹਿਣ-ਸਹਿਣ ਦਾ ਮਿਆਰ ਵਧਾ ਲਿਆ (ਇਸਨੂੰ ਇਉਂ ਵੀ ਕਿਹਾ ਜਾਂਦਾ ਹੈ: ਕੰਮ ਸਭਿਆਚਾਰ ਰਿਹਾ ਨਹੀਂ, ਖਪਤ ਸਭਿਆਚਾਰ ਅਪਣਾ ਲਿਆ)। ਇਸ ਕਰਕੇ ਉਹ ਨੰਗ ਹੋ ਗਏ, ਖੁਦਕੁਸ਼ੀਆਂ ਦੇ ਰਾਹ ਪੈ ਗਏ ਅਤੇ ਪਿੰਡਾਂ ਦੇ ਪਿੰਡ ਵਿਕਾਊ ਹੋ ਗਏ ਹਨ।

ਮਿੰਟ ਦੀ ਮਿੰਟ ਪਹਿਲਾਂ ਆਪਾਂ ਇਹ ਦਲੀਲ ਮੰਨ ਲਵੋ ਕਿ ਕਿਸਾਨ ਕੰਮ ਕਰਨਾ ਛੱਡ ਗਏ। ਜੇਕਰ ਕੰਮ-ਕਰਨਾ ਜਾਂ ਨਾ ਕਰਨਾ ਗਰੀਬ ਜਾਂ ਅਮੀਰ ਹੋਣ ਦਾ ਪੈਮਾਨਾ ਹੈ ਤਾਂ ਇਹ ਅਮੀਰ ਗਰੁੱਪਾਂ 'ਤੇ ਲਾਗੂ ਕਿਉਂ ਨਹੀਂ ਹੁੰਦਾ? ਇਸ ਗਰੁੱਪ ਦੇ ਮਨੁੱਖ ਜੰਮਣ ਤੋਂ ਲੈ ਕੇ ਮਰਨ ਤੱਕ ਡੱਕਾ ਭੰਨ ਕੇ ਦੂਹਰਾ ਨਹੀਂ ਕਰਦੇ ਪਰ ਉਹ ਇਹ ਕੰਮ-ਸਭਿਆਚਾਰ ਨਾ ਹੋਣ ਦੇ ਮਨਹੂਸ ਅਸਰ ਤੋਂ ਕਿਵੇਂ ਬਚ ਜਾਂਦੇ ਹਨ? ਉਹ ਨੰਗ ਨਹੀਂ ਹੁੰਦੇ; ਉਹ ਭੁੱਖ ਦੇ ਜਾਂ ਕਰਜ਼ੇ ਦੇ ਸਤਾਏ ਖੁਦਕੁਸ਼ੀਆਂ ਵੱਲ ਨਹੀਂ ਤੁਰਦੇ। ਸਗੋਂ ਇਸਦੇ ਉਲਟ ਉਨ੍ਹਾਂ ਦੀਆਂ ਤਜੌਰੀਆਂ 'ਚ ਦਿਨੋਂ-ਦਿਨ ਵਾਧਾ ਹੁੰਦਾ ਜਾਂਦਾ ਹੈ, ਉਹ ਹਰ ਪੱਖੋਂ ਖੁਸ਼ਹਾਲ ਹੋਈ ਜਾਂਦੇ ਹਨ। ਇਸ ਲਈ ਇਹ ਕੰਮ-ਸਭਿਆਚਾਰ ਵਾਲੀ ਦਲੀਲ 'ਚ ਕੋਈ ਤੰਤ ਨਹੀਂ।

ਹੁਣ ਲਵੋ ਖਪਤ ਸਭਿਆਚਾਰ ਦੀ ਗੱਲ। ਠੀਕ ਹੈ, ਕਿਸਾਨ ਸਕੂਟਰ ਲਈ ਫਿਰਦੇ ਹਨ ਜਾਂ ਮਾੜੇ-ਮੋਟੇ ਪੱਥਰਾਂ ਦੇ ਫਰਸ਼ਾਂ ਵਾਲੇ ਘਰ ਬਣਾ ਲਏ ਹਨ। ਪਰ ਵਿਹਲੜ ਲਾਣੇ ਵੱਲ ਵੀ ਤੱਕੋ। ਉਨ੍ਹਾਂ ਦਾ ਜੀਵਨ-ਪੱਧਰ ਕਿਸਾਨਾਂ ਦੇ ਮੁਕਾਬਲੇ (**Proportionately**) ਕਿਤੇ ਜ਼ਿਆਦਾ ਉੱਚਾ ਉੱਠਿਆ ਹੈ। ਉਹ ਧਰਤੀ 'ਤੇ ਅਸਮਾਨ-ਛੂੰਹਦੀਆਂ ਕੋਠੀਆਂ ਨਹੀਂ ਬਲਕਿ ਚੰਦ 'ਤੇ ਕੋਠੀਆਂ ਅਤੇ ਹੋਟਲ ਬਣਾਉਣ ਵੱਲ ਵਧ ਰਹੇ ਹਨ। ਉਥੇ ਜ਼ਮੀਨਾਂ ਖਰੀਦੀਆਂ ਜਾ ਰਹੀਆਂ ਹਨ। ਕੀ ਇਹ ਰਹਿਣ-ਸਹਿਣ ਦੇ ਪੱਧਰ ਦਾ ਉੱਚਾ ਹੋਣ ਦਾ ਸਬੂਤ ਨਹੀਂ? ਫਿਰ ਇਸ ਖਪਤ-ਸਭਿਆਚਾਰ ਦਾ ਅਸਰ ਇਸ ਵਿਹਲੜ ਗਰੁੱਪ 'ਤੇ ਕਿਉਂ ਨਹੀਂ ਹੁੰਦਾ? ਇਸ ਖਪਤ-ਸਭਿਆਚਾਰ ਵਾਲੀ ਦਲੀਲ ਅਨੁਸਾਰ ਤਾਂ ਉਹਨਾਂ ਨੂੰ ਉੱਜੜ ਜਾਣਾ ਚਾਹੀਦਾ ਸੀ। ਪਰ ਹੋ ਇਸ ਦੇ ਉਲਟ ਰਿਹਾ ਹੈ। ਇਸ ਲਈ ਖਪਤ-ਸਭਿਆਚਾਰ ਵਾਲੀ ਦਲੀਲ ਵਿਚ ਵੀ ਕੋਈ ਤੰਤ ਨਹੀਂ ਹੈ?

ਸੋ ਇਹ ਕੰਮ-ਸਭਿਆਚਾਰ ਤੇ ਖਪਤ-ਸਭਿਆਚਾਰ ਦੀਆਂ ਬੇਥਵੀਆਂ ਦਲੀਲਾਂ ਲੁੱਟ ਲੁਕੋਣ ਲਈ ਵਰਤੀਆਂ ਜਾਂਦੀਆਂ ਹਨ (ਭਾਵੇਂ ਇਨ੍ਹਾਂ ਦੋਵਾਂ ਕਾਰਨਾਂ ਦੇ ਪੈਣ ਵਾਲੇ ਨਾਂ-ਮਾਤਰ ਅਸਰ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ)। ਅਸਲ 'ਚ ਇਹ ਤੱਥ ਇਸ ਨਿਯਮ ਦੀ ਗਵਾਹੀ ਹੈ ਕਿ ਇਕ ਪੜਾਅ 'ਤੇ ਆ ਕੇ ਪੈਦਾਵਾਰੀ ਸਬੰਧ, ਪੈਦਾਵਾਰੀ ਸ਼ਕਤੀਆਂ ਦੇ ਵਿਕਾਸ ਨੂੰ ਉਲਟੇ ਰੁਖ ਪ੍ਰਭਾਵਿਤ ਕਰਨ ਲੱਗਦੇ ਹਨ।

**ਪੈਦਾਵਾਰੀ ਅਮਲ ਦੌਰਾਨ ਇਹ ਕਿਉਂ ਵਾਪਰਦਾ ਹੈ?**

ਗੱਲ ਇਹ ਹੈ ਕਿ ਪੈਦਾਵਾਰ ਦਾ ਪੱਧਰ ਇਕ ਥਾਂ ਖੜ੍ਹਾ ਨਹੀਂ ਰਹਿੰਦਾ। ਇਹ ਸਦਾ ਵਧਦਾ, ਵਿਕਸਤ ਹੁੰਦਾ ਅਤੇ ਚੰਗੇਰਾ ਬਣਦਾ ਰਹਿੰਦਾ ਹੈ। ਹੋਰ ਕਿਸੇ ਤਰ੍ਹਾਂ ਹੋ ਵੀ ਨਹੀਂ ਸਕਦਾ। ਕਿਉਂਕਿ ਇਕ ਤਾਂ ਦਿਨੋ-ਦਿਨ ਮਨੁੱਖੀ ਲੋੜਾਂ ਵਧਦੀਆਂ ਤੁਰੀਆਂ ਜਾਂਦੀਆਂ ਹਨ। ਦੂਸਰੇ ਇਹ ਕਿ ਲੁਟੇਰੇ ਸਮਾਜ ਵਿਚ ਲੁੱਟ ਕਰਨ ਵਾਲੇ ਦੌਲਤ ਦੇ ਅੰਬਾਰ ਇਕੱਠੇ ਕਰਨਾ ਚਾਹੁੰਦੇ ਹੁੰਦੇ ਹਨ, ਕਰਦੇ ਹਨ।

ਇਹ ਦੋਨਾਂ ਕਾਰਨਾਂ ਨੂੰ ਵਿਚਾਰੀਏ। ਮੁੱਢ ਵਿਚ ਮਨੁੱਖ ਦੀਆਂ ਲੋੜਾਂ ਬਹੁਤ ਥੋੜ੍ਹੀਆਂ ਸਨ: ਖਰ੍ਹਵੀਂ ਖੁਰਾਕ, ਇਕ ਪਸ਼ੂ ਦੀ ਖੱਲ, ਸਿਰ ਉਤੇ ਚਿਉਂਦੀ-ਜਿਹੀ ਛੱਤ ਅਤੇ ਚੁੱਲ੍ਹੇ 'ਚ ਅੱਗ। ਪਰ ਅੱਜ ਮਨੁੱਖ ਦੀਆਂ ਪਦਾਰਥਕ ਤੇ ਸਭਿਆਚਾਰਕ ਲੋੜਾਂ ਬਹੁਤ ਜ਼ਿਆਦਾ ਹੋ ਗਈਆਂ ਹਨ ਤੇ ਇਹ ਸਿਲਸਲਾ ਜਾਰੀ ਰਹਿਣਾ ਹੈ। ਇਨ੍ਹਾਂ ਲੋੜਾਂ ਦੀ ਪੂਰਤੀ ਕਿਵੇਂ ਹੋਵੇ?

ਇਸੇ ਤਰ੍ਹਾਂ ਦੂਸਰਾ ਕਾਰਨ। ਪਹਿਲਾਂ ਪੰਜਾਬ ਦੀ ਅਖਾਣ ਸੀ :"ਲੱਖ ਰੁਪਿਆ ਜਾਂ ਤਾਂ ਮੂਰਖ ਦੀ ਜ਼ਬਾਨ 'ਤੇ ਹੈ ਜਾਂ ਫਿਰ ਰਾਜੇ ਦੇ ਖਜ਼ਾਨੇ 'ਚ"। ਪਰ ਅੱਜ? ਅੱਜ ਦੇ ਰਾਜੇ ਲੱਖ ਤੋਂ ਉਪਰ ਰੁਪਿਆ ਹੈਲੀਕਾਪਟਰਾਂ ਦਾ ਕਿਰਾਇਆ ਦੇ ਰਹੇ ਹਨ ਮਿਸਾਲ ਦੇ ਤੌਰ 'ਤੇ ਸਾਡੇ

ਮੁੱਖ ਮੰਤਰੀ ਦਾ ਇਕ ਦਿਨ ਦਾ ਹੈਲੀਕਾਪਟਰ ਦਾ ਕਿਰਾਇਆ 1 ਲੱਖ 25 ਹਜ਼ਾਰ ਹੈ; ਕੁੱਝ ਅਮੀਰ ਲੋਕ ਚੰਦ 'ਤੇ ਹਨੀਮੂਨ ਮਨਾਉਣ ਲਈ ਕੋਠੀਆਂ-ਹੋਟਲ ਬਣਾਉਣ ਦੀ ਸੋਚ ਰਹੇ ਹਨ। ਇਹ ਸਾਰਾ ਪੈਸਾ ਕਿੱਥੋਂ ਆਵੇਗਾ?

ਇਹ ਦੋਨੋਂ ਕਾਰਨ ਹੀ ਪੈਦਾਵਾਰ ਵਿਸ਼ਾਲ ਪੈਮਾਨੇ ਉਤੇ ਕਰਨ ਅਤੇ ਚੰਗੇਰੀ ਬਣਾਉਣ ਦਾ ਪ੍ਰੇਰਕ ਬਣਦੇ ਹਨ। ਸੋ ਪੈਦਾਵਾਰ ਦਾ ਵਿਕਾਸ ਵੀ ਇਕ ਬਾਹਰਮੁਖੀ ਲੋੜ ਹੈ, ਇਕ ਨਿਯਮ ਹੈ।

**ਪੈਦਾਵਾਰ ਵਿਕਸਤ ਕਿਵੇਂ ਹੁੰਦੀ ਹੈ?**

ਕਿਉਂਕਿ ਪੈਦਾਵਾਰ ਤਾਂ ਪੈਦਾਵਾਰੀ ਸ਼ਕਤੀਆਂ ਨੇ ਹੀ ਕਰਨੀ ਹੁੰਦੀ ਹੈ ਇਸ ਲਈ ਪੈਦਾਵਾਰ ਦਾ ਵਿਕਾਸ ਇਨ੍ਹਾਂ ਵਿਚ ਤਬਦੀਲੀ ਨਾਲ ਸ਼ੁਰੂ ਹੁੰਦਾ ਹੈ। ਪੈਦਾਵਾਰੀ ਸ਼ਕਤੀਆਂ 'ਚੋਂ ਪਹਿਲਾਂ ਕਿਹੜੀ ਚੀਜ਼ ਵਿਕਸਤ ਹੁੰਦੀ ਹੈ, ਪੈਦਾਵਾਰ ਦੇ ਸੰਦ ਜਾਂ ਇਨ੍ਹਾਂ ਨੂੰਵਰਤਣ ਵਾਲੇ ਕਿਰਤੀ ਲੋਕ। ਫਰਜ਼ ਕਰੋ ਹਲ਼ ਨਾ ਹੁੰਦਾ ਤਾਂ ਕੀ ਲੋਕ ਨਹੁੰਦਰਾਂ ਨਾਲ ਜ਼ਮੀਨ ਵਾਹ ਸਕਦੇ ਸੀ? ਬਿਲਕੁਲ ਵੀ ਨਹੀਂ, ਭਾਵੇਂ ਲੋਕਾਂ ਨੂੰ ਜ਼ਮੀਨ ਵਾਹ ਕੇ ਪੈਦਾਵਾਰ ਵਧੇਰੇ ਕਰਨ ਦਾ ਲੱਖ ਖਿਆਲ ਆਇਆ ਹੁੰਦਾ। ਸੋ ਪੈਦਾਵਾਰ ਤਾਂ ਹੀ ਵਿਕਸਤ ਹੋਵੇਗੀ ਜੇਕਰ ਨਵੇਂ ਤੋਂ ਨਵੇਂ ਪੈਦਾਵਾਰੀ ਸੰਦ ਵਿਕਸਤ ਹੋਣਗੇ।

ਹਾਂ, ਗੱਲ ਇਹ ਵੀ ਹੈ ਕਿ ਇਕੱਲੇ ਸੰਦਾਂ ਦੇ ਵਿਕਾਸ ਨਾਲ ਹੀ ਪੈਦਾਵਾਰ ਵਿਕਸਤ ਨਹੀਂ ਹੁੰਦੀ। ਕਿਉਂਕਿ ਇਹਨਾਂ ਨੂੰ ਵਰਤਣ ਵਾਲੇ ਨਿਪੁੰਨ ਲੋਕ ਵੀ ਚਾਹੀਦੇ ਹੁੰਦੇ ਹਨ। ਇਸ ਲੋੜ 'ਚੋਂ ਸਿਖਲਾਈ ਤੇ ਵਿੱਦਿਆ ਦਿੱਤੀ ਜਾਂਦੀ ਹੈ। ਇਸ ਤਰ੍ਹਾਂ ਕਿਰਤੀ ਲੋਕ ਨਿਪੁੰਨ ਬਣਦੇ ਜਾਂਦੇ ਹਨ। ਸੋ ਪੈਦਾਵਾਰੀ ਸੰਦ ਵੀ ਵਿਕਸਤ ਹੋ ਜਾਂਦੇ ਹਨ ਅਤੇ ਲੋਕ ਵੀ ਨਿਪੁੰਨ ਬਣਦੇ ਜਾਂਦੇ ਹਨ ਅਤੇ ਪੈਦਾਵਾਰ ਵਿਕਸਤ ਹੁੰਦੀ ਰਹਿੰਦੀ ਹੈ।

ਇਸ ਤਰ੍ਹਾਂ ਨਾਲ ਪੈਦਾਵਾਰੀ ਸ਼ਕਤੀਆਂ ਸਦਾ ਤਬਦੀਲ ਹੁੰਦੀਆਂ ਹਨ ਅਤੇ ਪੈਦਾਵਾਰ ਦੇ ਪਹਿਲਾਂ ਚਲਦੇ ਢੰਗ ਦੇ ਅੰਦਰ ਵੀ ਇਹ ਤਬਦੀਲੀਆਂ ਚੋਖੀਆਂ ਹੋ ਸਕਦੀਆਂ ਹਨ। ਭਾਵੇਂ ਇਸ ਵਿਚ ਤਬਦੀਲੀ ਤਾਂ ਆਉਂਦੀ ਰਹਿੰਦੀ ਹੈ ਪਰ ਬੁਨਿਆਦੀ ਤੌਰ 'ਤੇ ਨਹੀਂ। ਮਿਸਾਲ ਵਜੋਂ ਸਰਮਾਏਦਾਰੀ ਦੇ ਹੋਂਦ 'ਚ ਆਉਣ ਤੇ ਰਹਿਣ 'ਤੇ ਪੈਦਾਵਾਰੀ ਸ਼ਕਤੀਆਂ ਵਿਚ ਡੂੰਘੀਆਂ ਤਬਦੀਲੀਆਂ ਆਈਆਂ (ਧੜਵੈਲ ਕਾਰਖਾਨਿਆਂ ਦਾ ਲੱਗਣਾ ਆਦਿ), ਪਰ ਪੈਦਾਵਾਰੀ ਸਬੰਧ ਪਹਿਲਾਂ ਵਾਂਗ ਹੀ ਨਿੱਜੀ ਮਾਲਕੀ ਵਾਲੇ ਰਹਿ ਰਹੇ ਹਨ।

ਗੱਲ ਕੀ, ਜਾਇਦਾਦ ਦੀ ਨਿੱਜੀ ਮਾਲਕੀ ਵਾਲੇ ਸਮਾਜਾਂ ਵਿਚ ਪੈਦਾਵਾਰੀ ਸਬੰਧ ਲੁੱਟ-ਚੋਘ ਵਾਲੇ ਹੋਣ ਕਰਕੇ ਉਥੋ ਇਹ ਸਥਾਈ ਤੌਰ 'ਤੇ ਵਿਕਾਸ ਕਰ ਰਹੀਆਂ ਪੈਦਾਵਾਰੀ ਸ਼ਕਤੀਆਂ ਦੇ ਅਨੁਸਾਰੀ ਨਹੀਂ ਚੱਲ ਸਕਦੇ। ਉਹਨਾਂ ਨੇ ਅੱਜ ਨਹੀਂ ਤਾਂ ਕੱਲ੍ਹ, ਹਰ ਹਾਲ ਪੈਦਾਵਾਰੀ ਸ਼ਕਤੀਆਂ ਦਾ ਵਿਕਾਸ ਰੋਕਣਾ ਹੀ ਰੋਕਣਾ ਹੈ ਜਿਵੇਂ ਪਹਿਲਾਂ ਚਰਚਾ ਕੀਤੀ ਗਈ ਹੈ।

ਸੋ ਇਹੋ ਜਿਹੇ ਸਮਾਜਾਂ ਵਿਚ ਇਹ ਵਿਰੋਧ ਕੋਈ ਸਬੱਬੀ ਗੱਲ ਨਹੀਂ, ਨਾ ਇਹ ਕਿਸੇ ਮਨੁੱਖ ਦੀ ਜਾਂ ਕਿਸੇ ਦੈਵੀ-ਸ਼ਕਤੀ ਦੀ ਰਜ਼ਾ ਜਾਂ ਇੱਛਾ 'ਤੇ ਹੀ ਨਿਰਭਰ ਹੈ। ਇਹ ਤਾਂ ਮਨੁੱਖ ਦੀ ਇੱਛਾ ਤੋਂ ਅਜ਼ਾਦ ਇਕ ਬਾਹਰਮੁਖੀ ਨਿਯਮ ਹੈ। ਹੁਣ ਦੇਖਦੇ ਹਾਂ ਕਿ ਇਹ ਵਿਰੋਧ ਕਿਵੇਂ ਹੱਲ ਹੁੰਦਾ ਹੈ (ਜਾਂ ਹੋ ਸਕਦਾ ਹੁੰਦਾ ਹੈ)।

ਇਸ ਦੇ ਹੱਲ ਨੂੰ ਇਕ ਅੰਡੇ ਦੀ ਉਦਾਹਰਣ ਨਾਲ ਮਿਲਾ ਕੇ ਦੇਖਿਆ ਜਾ ਸਕਦਾ ਹੈ। ਜੇਕਰ ਆਂਡੇ ਨੂੰ ਕੁਕੜੀ ਠੀਕ ਸਮੇਂ 'ਤੇ ਲੋੜੀਂਦੀ ਗਰਮੀ ਦਿੰਦੀ ਰਹੇ ਤਾਂ ਉਸ ਵਿਚੋਂ ਚੂਚਾ ਨਿਕਲ ਆਵੇਗਾ। ਜੇਕਰ ਨਹੀਂ ਤਾਂ ਵੀ ਆਂਡੇ ਵਿਚਲਾ ਤਰਲ ਉਸ ਖੋਲ ਨੂੰ ਭੰਨ ਕੇ ਬਾਹਰ ਆ ਜਾਵੇਗਾ ਭਾਵੇਂ ਉਹ ਪਲੇ (ਗ਼ਲੇ) ਰੂਪ ਵਿਚ ਹੀ ਹੋਵੇ। ਇਹ ਕਦੇ ਨਹੀਂ ਹੋ ਸਕਦਾ ਕਿ ਅੰਡੇ ਵਿਚਲਾ ਤਰਲ ਸਦਾ ਸਦਾ ਲਈ ਆਪਣੇ ਖੋਲ ਦੇ ਅੰਦਰ ਹੀ ਰਹੇ। ਬਿਲਕੁਲ ਇਸੇ ਤਰ੍ਹਾਂ ਜਿਉਂ ਜਿਉਂ ਪੈਦਾਵਾਰੀ ਸ਼ਕਤੀਆਂ ਵਿਕਾਸ ਕਰਦੀਆਂ ਹਨ, ਪੈਦਾਵਾਰੀ ਸਬੰਧਾਂ ਦਾ ਰੋਕ ਪਾਉਣ ਵਾਲਾ ਰੋਲ(ਖੋਲ)ਵਧੇਰੇ ਚੁਭਣ ਲਗਦਾ ਹੈ, ਅਤੇ ਇਨ੍ਹਾਂ ਦੋਹਾਂ ਵਿਚਕਾਰ ਵਿਰੋਧ ਹੋਰ ਤਿੱਖਾ ਹੋ ਜਾਂਦਾ ਹੈ। ਇਹੀ ਵਿਰੋਧ ਪੈਦਾਵਾਰੀ ਢੰਗ ਨੂੰ ਬਦਲਣ ਦੀ ਚੂਲ ਬਣਦਾ ਹੈ। ਪੁਰਾਣੇ ਪੈਦਾਵਾਰੀ ਢੰਗ ਨੂੰ ਤਬਾਹ ਕਰਨ ਅਤੇ ਨਵੇਂ ਨੂੰ ਸਥਾਪਤ ਕਰਨ ਲਈ ਸਮਾਜੀ ਇਨਕਲਾਬ ਇਕ ਇਤਿਹਾਸਕ ਲੋੜ ਬਣ ਜਾਂਦਾ ਹੈ।

ਅਤੇ ਅਖੀਰ! ਬਸ, ਅਖੀਰ 'ਚ ਵਧ ਕੇ ਟੱਕਰ ਦੇ ਪੱਧਰ ਤੇ ਪਹੁੰਚ ਜਾਂਦਾ ਹੈ। ਪੈਦਾਵਾਰੀ ਸ਼ਕਤੀਆਂ ਆਪਣੇ ਪਹਿਲੇ ਸਬੰਧਾਂ ਦੇ ਖੋਲ ਨੂੰ ਭੰਨ ਦਿੰਦੀਆ ਹਨ; ਪੁਰਾਣੇ ਦੇ ਗਰਭ 'ਚੋਂ ਨਵਾਂ ਪੈਦਾਵਾਰੀ ਢੰਗ ਜਨਮ ਲੈ ਲੈਂਦਾ ਹੈ; ਪੁਰਾਣੇ ਢੰਗ ਦੀ ਝਿੱਲੀ ਲਾਹ ਕੇ ਉਸ ਨਾਲੋਂ ਨਵੇਂ ਦਾ ਨਾੜੂਆ ਵੱਢ ਦਿੱਤਾ ਜਾਂਦਾ ਹੈ; ਨਵਾਂ ਢੰਗ ਸਥਾਪਤ ਹੋ ਜਾਂਦਾ ਹੈ; ਸਮਾਜ ਅੱਗੇ ਵੱਲ ਨੂੰ ਛਲਾਂਗ (leap) ਲਾਉਂਦਾ ਹੈ ਅਤੇ ਲਗਦੈ ਕਿ ਜਿਵੇਂ ਗੀਤ ਦੀ ਇਹ ਸਤਰ ਕਿ 'ਚੱਲਣਾ ਹੀ ਜ਼ਿੰਦਗੀ ਹੈ, ਰੁਕਣਾ ਹੈ ਮੌਤ ਤੇਰੀ', ਦੀ ਭਾਵਨਾ 'ਤੇ ਖਰੇ ਉਤਰਨ ਦਾ ਸਬੂਤ ਦੇ ਰਿਹਾ ਹੋਵੇ। ...(ਚਲਦਾ)

ਮਿੰਨੀ ਕਹਾਣੀ

## ਸਵਾਰਥ

ਗੁਰਮੇਲ ਸਿੰਘ ਸ਼ਹਿਰ ਵਿੱਚ ਹੋ ਰਹੇ ਸਤਿਸੰਗ ਦਾ ਮੁੱਖ ਸੇਵਾਦਾਰ ਸੀ। ਉਹ ਇੱਕ ਹਫ਼ਤੇ ਤੋਂ ਸ਼ਹਿਰ ਨੂੰ ਸੁੰਦਰ ਬਨਾਉਣ ਲਈ ਸੇਵਾਦਾਰਾਂ ਵਲੋਂ ਜੁਟਾਏ ਜਾ ਰਹੇ ਯਤਨਾਂ ਦੀ ਨਿਗਰਾਨੀ ਕਰਦਾ ਸੀ। ਇੱਕ ਦਿਨ ਸ਼ਾਮ ਨੂੰ ਉਸ ਦਾ ਦਸਵੀਂ 'ਚ ਪੜ੍ਹਦਾ ਪੁੱਤਰ ਉਸ ਨੂੰ ਕਹਿਣ ਲੱਗਾ, "ਪਾਪਾ ਜੀ, ਜੇਕਰ ਇੱਕ ਦਿਨ ਤੁਸੀਂ ਸਾਡੇ ਸਕੂਲ ਵਿੱਚ ਲਗਾ ਦਿਓ ਤਾਂ ਸਾਡੇ ਸਕੂਲ ਦੀ ਸਫ਼ਾਈ ਹੋ ਜਾਵੇਗੀ।"

"ਪੁੱਤਰ, ਅਸੀਂ ਤਾਂ ਆਪਣਾ ਅਗਲਾ ਜਨਮ ਸੰਵਾਰਨ ਲਈ 'ਸੰਤਾਂ' ਦਾ ਆਸ਼ੀਰਵਾਦ ਲੈਣ ਲਈ ਸ਼ਹਿਰ ਦੀ ਸਫ਼ਾਈ ਵਿੱਚ ਲੱਗੇ ਹੋਏ ਹਾਂ। ਥੋਡੇ ਸਕੂਲ ਦੀ ਸਫ਼ਾਈ ਕਰਕੇ ਭਲਾ ਆਪਾਂ ਨੂੰ ਕੀ ਮਿਲੂ ?" ਗੁਰਮੇਲ ਸਿੰਘ ਨੇ ਆਖਿਆ।

ਇਸ ਦਾ ਮਤਲਬ ਇਹ ਹੋਇਆ ਕਿ ਤੁਸੀਂ ਸੇਵਾ ਲਈ ਨਹੀਂ ਬਲਕਿ ਆਪਣੇ ਸਵਾਰਥ ਲਈ ਹੀ ਇਹ ਕੰਮ ਕਰ ਰਹੇ ਹੋ ? ਆਪਣੇ ਪੁੱਤਰ ਦਾ ਜਵਾਬ ਸੁਣ ਕੇ ਗੁਰਮੇਲ ਸਿੰਘ ਆਵਾਕ ਰਹਿ ਗਿਆ।



# ਧਰਮ ਅਸਥਾਨ ਬਨਾਮ ਸਕੂਲ, ਕਾਲਜ ਤੇ ਹਸਪਤਾਲ

ਅਭੈ ਸਿੰਘ

ਸੰਸਾਰ ਭਰ ਵਿਚ ਸਭ ਤੋਂ ਵੱਧ ਧਾਰਮਿਕ ਸਥਾਨ ਭਾਰਤ ਵਿਚ ਹਨ ਜੋ ਪਹਾੜਾਂ ਦੀਆਂ ਚੋਟੀਆਂ ਤੋਂ ਲੈ ਕੇ ਸਮੁੰਦਰ ਵਿਚਲੇ ਟਾਪੂਆਂ ਤੱਕ ਬਣੇ ਹੋਏ ਹਨ ਤੇ ਹਰ ਰੋਜ਼ ਹੋਰ ਬਣੀ ਜਾ ਰਹੇ ਹਨ। ਮੁੱਖ ਧਰਮਾਂ ਦੇ ਅਸਥਾਨਾਂ, ਮੰਦਰਾਂ, ਮਸੀਤਾਂ, ਗੁਰਦੁਆਰਿਆਂ ਤੇ ਗਿਰਜਿਆਂ ਤੋਂ ਇਲਾਵਾ ਲੱਖਾਂ ਕਿਸਮਾਂ ਦੇ ਡੇਰੇ ਤੇ ਪ੍ਰਵਚਨ ਕੇਂਦਰ ਬਣੀ ਜਾਂਦੇ ਹਨ। ਝੋਲੀਆਂ ਭਰਨ ਵਾਲੇ ਤੇ ਮੰਗੀਆਂ ਮੁਰਾਦਾਂ ਪੂਰੇ ਕਰਨ ਵਾਲੇ ਛੋਟੇ ਮੋਟੇ ਖੇੜੇ, ਦਰਗਾਹਾਂ, ਸਮਾਧੀਆਂ ਤੇ ਪੱਕੀਆਂ ਥਾਵਾਂ ਦਾ ਅੰਤ ਹੀ ਕੋਈ ਨਹੀਂ। ਰਿਹਾਇਸ਼ ਤੇ ਖੇਤੀ ਆਦਿ ਵਾਸਤੇ ਜਮੀਨ ਦੀ ਭਾਰੀ ਕਮੀ ਦੇ ਬਾਵਜੂਦ ਹਜ਼ਾਰਾਂ ਏਕੜ ਜਮੀਨਾਂ ਵੱਖ ਵੱਖ ਡੇਰਿਆਂ ਤੇ ਸਤਿਸੰਗ ਸਥਾਨਾਂ ਵਾਸਤੇ ਘੇਰੀ ਹੋਈ ਹੈ। ਮਹਿੰਗੇ ਸੰਗਮਰਮਰਾਂ ਦੇ ਵੱਡੇ ਭਵਨ ਬਣ ਰਹੇ ਹਨ, ਦੀਵਾਨ ਹਾਲ ਤੇ ਸਰਾਵਾਂ ਬਣ ਰਹੀਆਂ ਹਨ ਅਤੇ ਹਜਾਰਾਂ ਗੁਰੂਆਂ, ਸੰਤਾਂ ਬਾਬਿਆਂ, ਮਹਰਾਜਾਵਾਂ, ਪੂਜ ਮਾਤਾਵਾਂ ਅਤੇ ਪਰਮ ਪਿਤਾਵਾਂ ਦੀਆਂ ਏਅਰ ਕੰਡੀਸ਼ਨਡ ਵਿਦੇਸ਼ੀ ਕਾਰਾਂ ਭੁੱਲੇ ਭਟਕੇ ਪਾਪੀਆਂ ਨੂੰ ਤਾਰਦੀਆਂ ਫਿਰਦੀਆਂ ਰਹਿੰਦੀਆਂ ਹਨ।

ਸਾਲ 2002 ਦੀ ਮਰਦਮਸ਼ੁਮਾਰੀ ਅਨੁਸਾਰ ਇਸ ਦੇਸ਼ ਵਿਚ 24 ਲੱਖ ਧਰਮ ਅਸਥਾਨ ਹਨ, ਸਕੂਲ ਤੇ ਕਾਲਜ 15 ਲੱਖ, ਡਿਸਪੈਂਸਰੀਆਂ ਤੇ ਛੋਟੇ ਵੱਡੇ ਹਸਪਤਾਲ ਮਿਲਾ ਕੇ 6 ਲੱਖ ਹਨ। ਇਸ ਤਰਾਂ ਸਕੂਲ ਕਾਲਜ ਤੇ ਹਸਪਤਾਲ ਮਿਲਾ ਕੇ ਵੀ ਧਰਮ ਅਸਥਾਨਾਂ ਦੇ ਬਰਾਬਰ ਨਹੀਂ ਹੁੰਦੇ। ਅੱਗੇ ਵਾਸਤੇ ਵੀ ਧਰਮ ਅਸਥਾਨਾਂ ਦੀ ਉਸਾਰੀ ਸਕੂਲਾਂ, ਕਾਲਜਾਂ ਤੇ ਹਸਪਤਾਲਾਂ ਨਾਲੋਂ ਕਿਤੇ ਵੱਧ ਹੋ ਰਹੀ ਹੈ। ਇਸ ਲਈ ਆਉਣ ਵਾਲੇ ਸਾਲਾਂ ਵਿਚ ਇਹ ਅੰਤਰ ਹੋਰ ਵਧ ਜਾਣ ਦੇ ਆਸਾਰ ਹਨ, ਇਹ ਤੱਥ ਕਈ ਸਵਾਲ ਪੈਦਾ ਕਰਦੇ ਹਨ।

ਸੰਸਾਰ ਭਰ ਵਿਚ ਸਭ ਤੋਂ ਵੱਧ ਧਾਰਮਿਕ ਲੋਕ ਸਾਡੇ ਦੇਸ਼ ਵਿਚ ਹਨ। ਇਥੇ ਨਾਸਤਿਕਤਾ ਬਾਰੇ ਸੋਚਿਆ ਹੀ ਨਹੀਂ ਜਾਂਦਾ। ਬਹੁਤੇ ਲੋਕਾਂ ਨੇ ਅਜੇ ਸੁਣਿਆ ਹੀ ਨਹੀਂ ਕਿ ਐਸੇ ਵੀ ਲੋਕ ਹੁੰਦੇ ਹਨ ਜਿਨ੍ਹਾਂ ਦਾ ਰੱਬ ਵਿਚ ਵਿਸ਼ਵਾਸ ਨਹੀਂ। ਕਦੇ ਕੋਈ ਨਵੀਂ ਬਸਤੀ ਜਾਂ ਕਲੋਨੀ ਬਣੇ ਤਾਂ ਉਸ ਵਿਚ ਧਰਮ ਅਸਥਾਨ ਵਾਸਤੇ ਜਗ੍ਹਾ ਰੱਖੀ ਜਾਂਦੀ ਹੈ। ਫੌਜੀਆਂ ਦਾ ਤੰਬੂਆਂ ਦਾ ਕੈਂਪ ਲੱਗੇ ਤਾਂ ਉਥੇ ਵੀ ਧਾਰਮਿਕ ਬੰਦਗੀ ਦੇ ਤੰਬੂ ਲਗਦੇ ਹਨ। ਹੁਣ ਘਰਾਂ ਦੇ ਨਕਸ਼ਿਆਂ ਵਿਚ 'ਪੂਜਾ ਰੂਮ' ਦੀ ਜਗ੍ਹਾ ਰੱਖੀ ਜਾਣ ਲੱਗ ਪਈ ਹੈ।

ਦੂਜੇ ਪਾਸੇ ਸੰਸਾਰ ਵਿਚ ਜੋ ਸਭ ਤੋਂ ਭਿਆਨਕ ਬਿਮਾਰੀਆਂ ਹਨ, ਉਨ੍ਹਾ ਦੀ ਸਭ ਤੋਂ ਵੱਧ ਮਾਰ ਸਾਡੇ ਦੇਸ਼ ਉੱਪਰ ਹੈ। ਕੋਹੜ ਦਾ ਨਾਂ ਸੁਣ ਕੇ ਹੀ ਦਿਲ ਦਹਿਲ ਜਾਂਦਾ ਹੈ। ਦੁਨੀਆਂ ਭਰ ਵਿਚ ਸਭ ਤੋਂ ਵੱਧ ਕੋਹੜੀ ਸਾਡੇ ਦੇਸ਼ ਵਿਚ, ਤਪਦਿਕ ਤੇ ਚਮੜੀ ਰੋਗਾਂ ਦੇ ਸਭ ਤੋਂ ਵੱਧ ਮਰੀਜ਼ ਵੀ ਸਾਡੇ ਦੇਸ਼ ਵਿਚ। ਜਨਮ ਤੋਂ ਲੈ ਕੇ ਛੇ ਸਾਲ ਦੀ ਉਮਰ ਤੱਕ ਮਰਨ ਵਾਲੇ ਬੱਚਿਆਂ ਦੀ ਗਿਣਤੀ ਸਭ ਤੋਂ ਵੱਧ ਸਾਡੇ ਦੇਸ਼ ਵਿਚ। ਸੰਸਾਰ ਦੇ ਸਭ ਤੋਂ ਵੱਧ ਅੰਨ੍ਹੇ ਸਾਡੇ ਦੇਸ਼ ਵਿਚ ਰਹੰਦੇ ਹਨ। ਹੋਰ ਨਵੀਂ ਚੱਲੀ ਖਤਰਨਾਕ ਬੀਮਾਰੀ ਏਡਜ਼ ਦੇ ਮਰੀਜ਼ ਵੀ ਸਭ ਤੋਂ ਵੱਧ ਭਾਰਤ ਵਿਚ ਹਨ।

ਅਸੀਂ ਬਹੁਤ ਮਾਣ ਕਰਦੇ ਹਾਂ ਕਿ ਇਲਾਜ ਪ੍ਰਣਾਲੀ ਭਾਰਤ ਵਿਚੋਂ ਹੀ ਸ਼ੁਰੂ ਹੋਈ ਸੀ। ਆਯੁਰਵੇਦ ਦੇ ਹਜ਼ਾਰਾਂ ਸਾਲ ਪੁਰਾਣੇ ਨੁਸਖੇ ਹਨ। ਇਹ ਵੀ ਕਹਿੰਦੇ ਹਾਂ ਕਿ ਪੱਛਮ ਨੇ ਸਾਡੀ ਹੀ ਨਕਲ ਕੀਤੀ ਹੈ ਪਰ ਸਾਡੀ ਅੱਧੇ ਤੋਂ ਵੱਧ ਆਬਾਦੀ ਕੋਲ ਕਿਸੇ ਕਿਸਮ ਦੀ ਸਿਹਤ ਸੇਵਾ ਨਹੀਂ। ਉਨ੍ਹਾਂ ਦੇ ਇਲਾਜ ਹੁੰਦੇ ਹੀ ਨਹੀਂ ਉਹ 'ਓਪਰੀਆਂ ਕਸਰਾਂ' ਨਾਲ ਹੀ ਮਰ ਜਾਂਦੇ ਹਨ। ਇਲਾਜ ਦੇ ਪੈਸੇ ਨਾ ਹੋਣ ਕਰਕੇ ਮਰਨ ਵਾਲੇ ਦੇ ਪਰਿਵਾਰ ਨੂੰ ਅਸੀਂ ਇਹੀ ਕਹਿੰਦੇ ਹਾਂ ਕਿ ਇਹ 'ਰੱਬ ਦੀ ਰਜ਼ਾ' ਸੀ। ਜਿੰਨੀ ਲਿਖੀ ਓਨੀ ਭੋਗੀ। ਪਰ ਜੇ ਬਾਈਪਾਸ ਸਰਜਰੀ ਵਾਸਤੇ ਢਾਈ ਲੱਖ ਰੁਪਈਆ ਹੋਵੇ ਤਾਂ ਲਿਖੀ ਦੀ ਮਿਆਦ ਵੀ ਵਧਾਈ ਜਾ ਸਕਦੀ ਹੈ। ਇਲਾਜ ਇੰਨੇ ਮਹਿੰਗੇ ਹੁੰਦੇ ਜਾ ਰਹੇ ਹਨ ਕਿ ਉਸ ਨਾਲੋਂ ਮਰਨ ਵਿਚ ਹੀ ਬੱਚਤ ਹੈ। ਵੱਡੀਆਂ ਫੀਸਾਂ ਵਾਲੇ ਪ੍ਰਾਈਵੇਟ ਹਸਪਤਾਲਾਂ ਦੀਆਂ ਇਮਾਰਰਤਾਂ ਤਾਂ ਬਣਦੀਆਂ ਵੇਖੀਦੀਆਂ ਹਨ ਪਰ ਸਰਕਾਰੀ ਹਸਪਤਾਲ ਤਾਂ ਜਿਵੇਂ ਬਣਨੇ ਹੀ ਬੰਦ ਹੋ ਗਏ ਹਨ।

ਸਭ ਤੋਂ ਵੱਧ ਅਨਪੜ੍ਹ ਵੀ ਇਸੇ ਦੇਸ਼ ਵਿਚ ਹਨ। ਅੱਧੇ ਤੋਂ ਵੱਧ ਆਬਾਦੀ ਨਾ ਪੜ੍ਹ ਸਕਦੀ ਹੈ ਤੇ ਨਾ ਲਿਖ ਸਕਦੀ ਹੈ। ਸਿੱਖਿਆ ਦੀ ਕਮੀ ਸਾਡੀ ਸਭ ਤੋਂ ਵੱਡੀ ਘਾਟ ਤੇ ਸਭ ਤੋਂ ਵੱਡੀ ਨਮੋਸ਼ੀ ਹੈ। ਅਮਰਤਿਆ ਸੇਨ ਵਰਗਿਆਂ ਦਾ ਇਹ ਕਹਿਣਾ ਕਿ ਇਹ ਸਾਡੀਆਂ ਸਾਰੀਆਂ ਬਿਮਾਰੀਆਂ ਦਾ ਮੂਲ ਹੈ ਕੁਝ ਗਲਤ ਨਹੀਂ। ਮੰਨਿਆ ਜਾਂਦਾ ਹੈ ਕਿ ਬੰਦਾ ਸਰੀਰਕ ਰੋਗ ਵੀ ਆਪਣੀ ਸਮਝਦਾਰੀ ਦੀ ਘਾਟ ਕਰਕੇ ਲਗਵਾਉਂਦਾ ਹੈ। ਸਮਾਜ ਦੀ ਅਨਪੜ੍ਹਤਾ ਸਾਰੇ ਸਮਾਜਿਕ ਰੋਗਾਂ ਨੂੰ ਜਨਮ ਦਿੰਦੀ ਹੈ। ਅੰਨੇਵਾਹ ਵਧਦੀ ਆਬਾਦੀ, ਅੰਧ ਵਿਸ਼ਵਾਸ, ਫਿਰਕਾਪ੍ਰਸਤੀ, ਜਾਤੀਵਾਦ, ਇਲਾਕਾਵਾਦ ਤੇ ਰਾਜਨੀਤਕ ਬਦ ਇਖ਼ਲਾਕੀ ਦਾ ਮੁਢਲਾ ਕਾਰਨ ਸਿੱਖਿਆ ਦੀ ਕਮੀ ਹੈ। ਲੱਗਦਾ ਹੈ ਕਿ ਧਰਮ ਅਸਥਾਨਾਂ ਦੇ ਉਸਰਈਆਂ ਨੂੰ ਇਹ ਪਤਾ ਹੈ ਕਿ ਆਖਰ ਸਿੱਖਿਆ ਦਾ ਉਨ੍ਹਾਂ ਦੇ ਹਿੱਤਾਂ ਨਾਲ ਟਕਰਾਵ ਹੈ। ਸ਼ਾਇਦ ਇਸੇ ਕਮਰਕੇ ਉਹ ਬੱਚਿਆਂ ਨੂੰ ਪੜ੍ਹਨ ਤੋਂ ਰੋਕਣ ਲਈ ਕਲਯੁਗੀ ਲਾਊਡ ਸਪੀਕਰਾਂ ਨਾਲ

ਹਮਲਾ ਕਰਦੇ ਹਨ। ਝਾਂਕੀਆਂ, ਯਾਤਰਾਵਾਂ, ਪ੍ਰਭਾਤ ਫੇਰੀਆਂ ਤੇ ਨਗਰ ਕੀਰਤਨਾਂ ਨਾਲ ਰਸਤੇ ਰੋਕਦੇ ਹਨ। ਉਹ ਸੱਚੇ ਨੇ । ਸਕੂਲੀ ਸਿੱਖਿਆ ਧਰਮ ਤੋਂ ਵੱਖਰਾ ਪੜ੍ਹਾਉਂਦੀ ਹੈ । ਭੂਗੋਲ ਦਾ ਅਧਿਆਪਕ ਮੰਨੇ ਜਾਂ ਨਾ ਮੰਨੇ, ਉਹ ਨਾਸਤਿਕਤਾ ਪੜ੍ਹਾਉਂਦਾ ਹੈ । ਉਹ ਦੱਸਦਾ ਹੈ ਕਿ ਧਰਤੀ ਕਿਵੇਂ ਬਣੀ, ਪਹਾੜ ਤੇ ਦਰਿਆ ਕਿਵੇਂ ਬਣੇ, ਗ੍ਰਹਿਣ ਕਦੋਂ ਲੱਗਦੇ ਨੇ ਤੇ ਬਾਰਿਸ਼ ਕਿਵੇਂ ਹੁੰਦੀ ਹੈ ਆਦਿਕ । ਉਹ ਸਭ ਕੁਝ ਪ੍ਰਮਾਤਮਾ ਨੇ ਬਣਾਇਆ ਕਹਿ ਕੇ ਗੱਲ ਨਹੀਂ ਮੁਕਾ ਸਕਦਾ ।

ਧਰਮ ਅਸਥਾਨਾਂ ਦਾ ਹੱਦੋਂ ਵਧਿਆ ਖਿਲਾਰਾ ਇਨ੍ਹਾਂ ਦੀ ਆਪਣੀ ਰੂਹਾਨੀਅਤ ਨੂੰ ਵੀ ਰੋਲ ਕੇ ਰੱਖ ਦਿੰਦਾ ਹੈ । ਮੰਨਿਆ ਕਿ ਅਜੇ ਸਾਰੇ ਧਰਮਾਂ ਵਾਲੇ ਰਲ ਕੇ ਇੱਕੋ ਸਥਾਨ ਵਿਚ ਬੰਦਗੀ ਨਹੀਂ ਕਰ ਸਕਦੇ, ਪਰ ਇਕੋ ਧਰਮ ਦੇ ਇੱਕੋ ਗਲੀ ਵਿਚ ਦੋ ਦੋ ਸਥਾਨਾਂ ਦੀ ਕੋਈ ਤੁਕ ਨਹੀਂ । ਸਾਂਝੀ ਕੰਧ ਵਾਲੇ ਪੜੋਸੀ ਦੋ ਮੰਦਰ ਤੇ ਦੋ ਗੁਰਦੁਆਰੇ ਵੀ ਵੇਖੇ ਹਨ। ਇਹ ਆਪਸ ਵਿਚ ਸਾਂਝਾਂ ਦੀਆਂ ਜਿੰਨੀਆਂ ਮਰਜੀ ਗੱਲਾਂ ਮਾਰਨ, ਦੋਵਾਂ ਨੂੰ ਰੱਬ ਦੇ ਘਰ ਦੱਸਣ, ਪਰ ਟਕਰਾਵ ਜਰੂਰ ਹਨ, ਉਗਰਾਹੀਆਂ ਵਿਚ ਵੀ ਤੇ ਇਕੱਠਾਂ ਵਿਚ ਵੀ। ਇਹੀ ਗੱਲਾਂ ਇਨ੍ਹਾਂ ਨੂੰ ਦੁਕਾਨਦਾਰੀਆਂ ਦਾ ਰੂਪ ਬਣਾ ਕੇ ਰੱਖਦੀਆਂ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ 9 ਦਸੰਬਰ 2002 ਨੂੰ ਇੱਕ ਪ੍ਰਸਤਾਵ ਪਾਸ ਕੀਤਾ ਸੀ ਕਿ ਕੋਈ ਵੀ ਨਵਾਂ ਗੁਰਦੁਆਰਾ ਬਨਾਉਣ ਤੋਂ ਪਹਿਲਾਂ ਸ਼੍ਰੀ ਅਕਾਲ ਤਖਤ ਤੋਂ ਆਗਿਆ ਲਈ ਜਾਵੇ । ਇਸ ਵਿਚ ਇਹ ਵੀ ਕਿਹਾ ਗਿਆ ਕਿ ਕੌਮ ਨੂੰ ਗੁਰਦੁਆਰਿਆਂ ਤੋਂ ਵੱਧ ਸਕੂਲਾਂ, ਕਾਲਜਾਂ ਤੇ ਹਸਪਤਾਲਾਂ ਦੀ ਜਰੂਰਤ ਹੈ । ਕਿਸੇ ਧਾਰਮਿਕ ਸੰਸਥਾ ਵਲੋਂ ਅਜਿਹਾ ਫੈਸਲਾ ਲੈਣਾ ਵੱਡੀ ਹਿੰਮਤ ਵਾਲਾ ਇਨਕਲਾਬੀ ਕਦਮ ਹੈ । ਇਹ ਬਾਕੀ ਧਰਮਾਂ ਵਾਲਿਆਂ ਵਾਸਤੇ ਇਕ ਉਦਾਹਰਣ ਬਣਨਾ ਚਾਹੀਦਾ ਹੈ ਪਰ ਦੁੱਖ ਦੀ ਗੱਲ ਇਹ ਹੈ ਕਿ ਇਸ ਉਪਰ ਕੋਈ ਅਮਲ ਨਹੀਂ ਕਰ ਰਿਹਾ। ਪ੍ਰਸਤਾਵ ਤੋਂ ਬਾਅਦ ਸੈਂਕੜੇ ਗੁਰਦੁਆਰੇ ਬਣ ਚੁੱਕੇ ਹੋਣਗੇ ਤੇ ਨਿੱਤ ਨਵਿਆਂ ਵਾਸਤੇ ਬਾਬੇ ਪਵਿੱਤਰ ਕਰ ਕਮਲਾਂ ਨਾਲ ਟੱਕ ਲਗਾ ਰਹੇ ਹਨ। ਲੱਗਦਾ ਹੈ ਕਿ ਇਸ ਪ੍ਰਸਤਾਵ ਦਾ ਹਸ਼ਰ ਵੀ ਅਕਾਲ ਤਖ਼ਤ ਦੇ ਜੱਥੇਦਾਰ ਸਾਹਿਬ ਵਲੋਂ ਗੁਰਦੁਆਰਿਆਂ ਦੇ ਲਾਊਡ ਸਪੀਕਰਾਂ ਦੀਆਂ ਆਵਾਜ਼ਾਂ ਚਾਰ ਦੀਵਾਰੀ ਤੋਂ ਬਾਹਰ ਜਾਣ ਦੀ ਮਨਾਹੀ ਕਰਨ ਵਰਗਾ ਹੀ ਹੋਵੇਗਾ। ਇਸ ਲਈ ਇਸ ਬਾਰੇ ਸਰਕਾਰ ਨੂੰ ਹੀ ਕਾਨੂੰਨ ਬਣਾ ਕੇ ਸਖਤੀ ਨਾਲ ਲਾਗੂ ਕਰਨੇ ਚਾਹੀਦੇ ਹਨ। ਲੱਗਦਾ ਹੈ ਕਿ ਸ਼ਾਇਦ ਸੰਸਾਰ ਵਿਚ ਕਿਧਰੇ ਵੀ ਅਜਿਹਾ ਨਹੀਂ ਕਿ ਕੋਈ ਜਿੱਥੇ ਮਰਜ਼ੀ ਇਮਾਰਤਾਂ ਬਣਾਈ ਜਾਵੇ । ਅਮਰੀਕਾ ਇੰਗਲੈਂਡ ਆਦਿ ਮੁਲਕਾਂ ਵਿੱਚ ਧਰਮ ਅਸਥਾਨ ਬਣਾਉਣ ਤੋਂ ਪਹਿਲਾਂ ਸੁਸਾਇਟੀ ਰਜਿਸਟਰ ਕਰਵਾਉਣੀ ਪੈਂਦੀ ਹੈ, ਸ਼ਰਧਾਲੂਆਂ ਦੀ ਲਿਸਟ ਦੇਣੀ ਪੈਂਦੀ ਹੈ, ਜ਼ਿੰਮੇਵਾਰ ਬੰਦਿਆਂ ਦੇ ਨਾਮ ਪਤੇ ਤਸਦੀਕ ਕਰਵਾ ਕੇ ਦੇਣੇ ਪੈਂਦੇ ਹਨ ਤੇ ਫਿਰ ਨਕਸ਼ਾ ਪਾਸ ਹੁੰਦਾ ਹੈ । ਇੱਥੇ ਕਈ ਧਰਮ ਅਸਥਾਨਾਂ ਦਾ ਕੋਈ ਪਤਾ ਨਹੀਂ ਲੱਗਦਾ ਕਿ ਇਸ ਦਾ ਮੁੱਖ ਪ੍ਰਬੰਧਕ ਕੌਣ ਹੈ ਤੇ ਕਿੱਥੋਂ ਆਇਆ ਹੈ ।

---

## ਮਿੰਨੀ ਕਹਾਣੀ

# ਹੋਣੀ

**ਅਮਨਪਾਲ ਕੌਰ**

ਜੀਤ ਸਿੰਘ ਸਰਦੇ ਪੁਜਦੇ ਪਰਿਵਾਰ ਦਾ ਮੁਖੀ ਸੀ। ਉਸਦਾ ਪਰਿਵਾਰ ਰੰਗੀਂ ਵੱਸਦਾ ਸੀ। ਅਚਾਨਕ ਪਤਾ ਲੱਗਾ ਕਿ ਉਹ ਕੈਂਸਰ ਦੀ ਗ੍ਰਿਫਤ ਵਿੱਚ ਆ ਚੁੱਕਾ ਸੀ। ਉਹਨਾਂ ਨੇ ਇਲਾਜ ਲਈ ਮਹਿੰਗੇ ਤੋਂ ਮਹਿੰਗੇ ਡਾਕਟਰ ਦੀ ਸਲਾਹ ਲਈ ਤੇ ਦਵਾਈ ਖਾਧੀ। ਪਰ ਬਿਮਾਰੀ ਦੇ ਅਖ਼ੀਰਲੀ ਸਟੇਜ਼ ਤੇ ਹੋਣ ਕਰਕੇ ਕੋਈ ਬਹੁਤਾ ਫਰਕ ਨਾ ਪਿਆ । ਫਿਰ ਪਰਿਵਾਰ ਵਾਲੇ ਰਿਸ਼ਤੇਦਾਰਾਂ ਦੇ ਕਹਿਣ ਤੇ ਦੂਸਰੇ ਓਹੜ ਪੋਹੜ ਵਿਚ ਪੈ ਗਏ। ਇੱਕ ਦਿਨ ਉਹ ਜੀਤ ਸਿੰਘ ਨੂੰ ਲੈ ਕੇ ਸਜਾੜਾ ਧਾਮ ਚਲੇ ਗਏ ਜਿਸ ਬਾਰੇ ਲੋਕਾਂ ਦਾ ਇਹ ਮੰਨਣਾ ਸੀ ਕਿ ਇਸ ਥਾਂ ਤੇ ਜਾ ਕੇ ਹਰ ਬਿਮਾਰੀ ਦਾ ਮਰੀਜ਼ ਬਿਨਾਂ ਕਿਸੇ ਦਵਾਈ ਤੋਂ ਆਪਣੇ ਆਪ ਠੀਕ ਹੋ ਜਾਂਦਾ ਹੈ । ਪਰ ਜੀਤ ਸਿੰਘ ਦੀ ਉਥੇ ਜਾ ਕੇ ਮੌਤ ਹੋ ਗਈ ।

ਉਸ ਦੇ ਸੱਥਰ ਤੇ ਬੈਠੇ ਲੋਕ ਗੱਲਾਂ ਕਰਦੇ । ਇੱਕ ਦਿਨ ਤਾਇਆ ਕੈਲਾ ਕਹਿਣ ਲੱਗਾ, "ਭਾਈ, ਜੀਤ ਸਿਹੁੰ ਨੂੰ ਊਂ ਤਾਂ ਕੁਛ ਨੀ ਹੋਣਾ ਸੀ, ਉਸ ਨੂੰ ਤਾਂ ਹੋਣੀ ਖਿੱਚ ਕੇ ਲੈ ਗਈ ।" "ਹੋਣੀ ਕਾਹਦੀ ਸੀ ਤਾਇਆ, ਸਾਡੀ ਅਕਲ ਤੇ ਹੀ ਪਰਦਾ ਪੈ ਗਿਆ ਸੀ, ਜਿਹੜੇ ਡਾਕਟਰੀ ਇਲਾਜ਼ ਤੋਂ ਮੂੰਹ ਮੋੜ ਕੇ ਲੋਕਾਂ ਦੇ ਮਗਰ ਲੱਗ ਕੇ ਆਪਣੇ ਬਾਪ ਦੀ ਮੌਤ ਖਰੀਦਣ ਲਈ ਸਜਾੜਾ ਧਾਮ ਲੈ ਗਏ ।" ਜੀਤਾ ਸਿੰਘ ਦੇ ਪੁੱਤਰ ਦੀ ਇਹ ਗੱਲ ਸੁਣ ਕੇ ਸਾਰੇ ਚੁੱਪ ਸਨ ।

## ਦੋਹੇ

**ਰਾਜਿੰਦਰਜੀਤ**

ਗੱਭਰੂ ਬੇੜਾ ਦੇਸ਼ ਦਾ, ਕਿਵੇ ਲਗਾਊ ਪਾਰ
ਰਾਸ਼ੀ ਫੜ ਕੇ ਬਹਿ ਗਿਆ, ਤੜਕੇ ਉਠੱਣਸਾਰ।
ਟੀਚਰ ਹੈ ਵਿਗਿਆਨ ਦਾ, ਫਿਰਦਾ ਪੱਬਾਂ ਭਾਰ
ਛਿੱਕ ਵੱਜੀ ਤੋਂ ਮੁੜ ਪਿਆ, ਦੇਸ਼ ਦਾ ਸਿਰਜਣਹਾਰ।
ਦਾਰੂ ਚੜ੍ਹਦੀ ਪੀਰ ਦੇ, ਡਾਹਢੀ ਲੱਗੀ ਮੌਜ
ਡਿੱਕਡੋਲੇ ਹੈ ਖਾ ਰਹੀ, ਭਗਤਾਂ ਦੀ ਇਹ ਫੌਜ।
ਲਾਊਡ ਸਪੀਕਰ ਬੋਲਦੇ, ਬੱਚਿਆਂ ਨੂੰ ਨਹੀਂ ਰਾਸ
ਅਗਲਾ ਸਾਲ ਕੀ ਦੂਰ ਹੋ ਜਾਵਣਗੇ ਪਾਸ
ਬਿਨ੍ਹਾਂ ਦਵਾਈ ਹੌਂਕਦੇ, ਮਾਂ ਪਿਉ ਜ਼ੋਰੋ-ਜ਼ੋਰ
ਬੱਚੇ ਮੱਥਾ ਟੇਕਦੇ, ਬਾਪ ਬਣਾ ਕੇ ਹੋਰ।



ਸਿਹਤ ਵਿਗਿਆਨ

# ਜਨੇਊ ਰੋਗ ਅਤੇ ਇਨਫਰਾਰੈਡ ਲੇਜਰ ਵਿਧੀ

**..ਮੁਖਵਿੰਦਰ ਚੋਹਲਾ ਸਾਹਿਬ**

ਮਨੁੱਖ ਦੀ ਚਮੜੀ ਨੂੰ ਲੱਗਣ ਵਾਲੀਆਂ ਬਿਮਾਰੀਆਂ ਚੰਬਲ, ਧੱਦਰ, ਫੋੜੇ-ਫਿਨਸੀਆਂ, ਚਿਕਨਪੌਕਸ, ਖਸਰਾ, ਸੁੱਕੀ ਖਾਰਸ਼, ਕੁਸ਼ਟ ਰੋਗ, ਖਾਣ-ਪੀਣ ਤੇ ਪਹਿਨਣ ਵਾਲੀਆਂ ਚੀਜ਼ਾਂ ਦੀ ਅਲਰਜੀ ਅਤੇ ਕਈ ਹੋਰ ਗੁਪਤ ਬਿਮਾਰੀਆਂ ਹਨ। ਇਹਨਾਂ ਤੋਂ ਇਲਾਵਾ ਜਨੇਉ ਨਾਮ ਦੀ ਬਿਮਾਰੀ ਆਮ ਲੋਕਾਂ ਵਿਚ ਘੱਟ ਹੀ ਜਾਣੀ-ਪਹਿਚਾਣੀ ਹੈ ਜਿਸ ਨੂੰ ਅੰਗਰੇਜ਼ੀ ਵਿਚ ਹਰਪਿਜ਼ ਜ਼ੋਸਟਰ(**Herpes Zoster**) ਕਹਿੰਦੇ ਹਨ। ਜਨੇਊ ਜਾਂ ਹਰਪਿਜ਼ ਜ਼ੋਸਟਰ ਦੇ ਠੀਕ ਹੋਣ ਤੋਂ ਬਾਅਦ ਵਾਲੀ ਦਰਦ ਨੂੰ ਪੋਸਟ ਹਰਪੇਟਿਕ ਨਿਉਰਲਜੀਆ (**Herpetic Neuraliga**) ਕਹਿੰਦੇ ਹਨ। ਇਹ ਬਿਮਾਰੀ ਕੁੱਝ ਮਹੀਨਿਆਂ ਤੋਂ ਲੈ ਕੇ ਸਾਲਾਂ ਤੱਕ ਵੀ ਰਹਿ ਸਕਦੀ ਹੈ, ਇੱਥੋਂ ਤੱਕ ਕਿ ਮੌਤ ਤੱਕ ਵੀ ਮਰੀਜ਼ ਦਾ ਪਿੱਛਾ ਨਹੀਂ ਛੱਡਦੀ।

ਇਹ ਬਿਮਾਰੀ ਇਕ ਵਾਇਰਸ ਵੇਰੀਸੀਲਾ ਜ਼ੋਸਟਰ ਵਾਇਰਸ (**Vericella Zoster Virus**)ਤੋਂ ਹੁੰਦੀ ਹੈ। ਇਹ ਵਾਇਰਸ ਉਹਨਾਂ ਮਰੀਜ਼ਾਂ ਦੇ ਸਰੀਰ ਵਿਚ ਉਮਰ ਭਰ ਬੈਠਾ ਰਹਿੰਦਾ ਹੈ, ਜਿਨ੍ਹਾਂ ਨੂੰ ਬਚਪਨ ਵਿਚ ਲਾਕੜਾ-ਕਾਕੜਾ(ਚਿਕਨਪੌਕਸ) ਹੋਈ ਹੋਵੇ ਅਤੇ ਅਜਿਹੇ ਵਿਅਕਤੀਆਂ ਵਿਚ ਜਦੋਂ ਬਿਮਾਰੀਆਂ ਵਿਰੁੱਧ ਲੜਨ ਵਾਲੀ ਸ਼ਕਤੀ ਜਾਂ ਰੱਖਿਅਕ ਪ੍ਰਣਾਲੀ (**Immune System**) ਕਮਜ਼ੋਰ ਪੈ ਜਾਂਦੀ ਹੈ ਜਾਂ ਕਿਸੇ ਹੋਰ ਕਾਰਨ ਕਰਕੇ ਇਹ ਵਾਇਰਸ ਮੁੜ ਦੁਬਾਰਾ ਸਰਗਰਮ ਹੋ ਜਾਂਦਾ ਹੈ। ਪ੍ਰੰਤੂ ਇਸ ਵਾਰ ਇਹ ਸਿਰਫ ਸਰੀਰ ਦੇ ਖਾਸ ਹਿੱਸੇ ਵਿਚ ਹੀ ਅਸਰ ਕਰਦਾ ਹੈ ਜਿਸ ਪਾਸੇ ਦਿਮਾਗ ਤੋਂ ਜਾਂ ਰੀੜ ਦੀ ਹੱਡੀ ਤੋਂ ਤੰਤਰ ਨਾੜੀਆਂ ਚਮੜੀ ਤੱਕ ਜਾਂਦੀਆਂ ਹਨ ਅਤੇ ਇਹ ਹਮੇਸ਼ਾਂ ਹੀ ਸਰੀਰ ਦੇ ਇਕ ਪਾਸੇ ਹੀ ਰਹਿੰਦਾ ਹੈ ਅਤੇ ਅੱਧ-ਵਿਚਕਾਰੋਂ ਇਕ ਦੂਜੇ ਪਾਸੇ ਵੱਲ ਨਹੀਂ ਜਾਂਦਾ। ਭਾਵ ਇਹ ਰੋਗ ਜਨੇਊ ਜਾਂ ਤੀਰ ਵਾਂਗ ਕਈ ਵਾਰੀ ਛਾਤੀ ਅਤੇ ਪਿੱਠ, ਕਈ ਵਾਰ ਲੱਤ ਅਤੇ ਪੱਟ ਅਤੇ ਮੂੰਹ ਦੇ ਸੱਜੇ ਪਾਸੇ ਗਲ ਤੋਂ ਲੈ ਕੇ ਸਿਰ ਦੇ ਅੱਧ ਤੱਕ ਫੈਲਦਾ ਹੈ। ਜੇਕਰ ਇਹ ਅੱਖ ਉਪਰ ਹੋਵੇ ਤਾਂ ਖਤਰਨਾਕ ਹੋ ਸਕਦਾ ਹੁੰਦਾ ਹੈ। ਸ਼ੁਰੂ ਵਿਚ ਉਸ ਹਿੱਸੇ ਵਿਚ ਦਰਦ ਹੁੰਦੀ ਹੈ ਅਤੇ ਫਿਰ ਕੁਝ ਦਿਨਾਂ ਬਾਅਦ ਪਹਿਲਾਂ ਗੁਲਾਬੀ ਦਾਣੇ ਅਤੇ ਫਿਰ ਮੱਕੀ ਦੇ ਦਾਣਿਆਂ ਵਾਂਗ ਮੋਟੇ-ਮੋਟੇ ਛਾਲੇ ਹੋ ਜਾਂਦੇ ਹਨ ਜਿੰਨ੍ਹਾਂ ਦਾ ਸਮਾਂ ਲਗਭਗ 21 ਦਿਨਾਂ ਦਾ ਹੁੰਦਾ ਹੈ ਫਿਰ ਇਨ੍ਹਾਂ ਦੇ ਸੁੱਕਣ ਉਪਰੰਤ ਛਿੱਲੜ ਲੱਥ ਜਾਂਦੇ ਹਨ। ਇਹਨਾਂ ਛਾਲਿਆਂ ਉਪਰ ਖਾਰਸ਼ ਹੁੰਦੀ ਹੈ ਜਿਸ ਕਾਰਨ ਕਈ ਵਾਰ ਮਰੀਜ਼ ਕੱਚੇ ਛਾਲੇ ਹੀ ਛਿੱਲ ਦਿੰਦਾ ਹੈ। ਇਸ ਤਰ੍ਹਾਂ ਉਨ੍ਹਾਂ ਥਾਵਾਂ ਉਪਰ ਦਾਗ ਬਣ ਜਾਂਦੇ ਹਨ ਪਰ ਇਹ ਦਰਦ ਨਹੀਂ ਕਰਦੇ ਖਾਸ ਕਰਕੇ ਜਦੋਂ ਕਿ ਮਰੀਜ਼ ਦੀ ਉਮਰ 40 ਤੋਂ ਘੱਟ ਸਾਲ ਦੀ ਹੋਵੇ।

ਕੁਝ ਹਾਲਤਾਂ ਵਿਚ ਜਿਵੇਂ ਕਿ ਮਰੀਜ਼ ਵੱਡੀ ਉਮਰ ਦਾ ਹੋਵੇ ਅਤੇ ਖਾਸ ਕਰਕੇ 50 ਸਾਲ ਤੋਂ ਵੱਧ ਹੋਵੇ, ਉਸਦੇ ਮੱਥੇ ਤੇ ਜਾਂ ਸਿਰ ਦੀ ਚਮੜੀ ਉੱਪਰ ਇਹ ਜਨੇਊ ਰੋਗ ਨਿਕਲਿਆ ਹੋਵੇ, ਇਸ ਬਿਮਾਰੀ ਦੌਰਾਨ ਹੋਰ ਰੋਗਾਣੂਆਂ ਤੋਂ ਲਾਗ ਹੋ ਗਈ ਹੋਵੇ ਜਾਂ ਅਰਾਮ ਆਉਣ ਵਿਚ ਜ਼ਿਆਦਾ ਦੇਰ ਲੱਗੇ ਅਤੇ ਬਾਅਦ ਵਿਚ ਉਸ ਥਾਂ ਦੀ ਚਮੜੀ ਮੋਟੀ ਹੋ ਜਾਵੇ ਜਾਂ **Scars** ਜਾਂ **Keloids** ਬਣ ਗਏ ਹੋਣ ਤੇ ਉਸ ਥਾਂ ਉਪਰ ਦਰਦ ਸ਼ੁਰੂ ਹੋ ਜਾਂਦੀ ਹੈ। ਇਹ ਦਰਦ ਕਈ ਪ੍ਰਕਾਰ ਦੀ ਹੁੰਦੀ ਹੈ ਜਿਵੇਂ ਕਿ ਇਹ ਲਗਾਤਾਰ ਰਹਿ ਸਕਦੀ ਹੈ ਜਾਂ ਰੁਕ ਰੁਕ ਕੇ ਹੋ ਸਕਦੀ ਹੈ। ਬਿਜਲੀ ਦੇ ਕਰੰਟ ਵਾਂਗ, ਛੁਰੀ ਜਾਂ ਤਿੱਖੀ ਚੀਜ਼ ਚੁਭਣ ਵਰਗੀ, ਕਿਸੇ ਸ਼ਿਕੰਜੇ ਵਿਚ ਜਕੜਨ ਵਰਗੀ, ਕੀੜੀਆਂ ਦੇ ਤੁਰਨ ਵਰਗੀ, ਖਾਰਸ਼ ਵਰਗੀ ਜਾਂ ਕਿਸੇ ਹੋਰ ਤਰ੍ਹਾਂ ਦੀ ਵੀ ਹੋ ਸਕਦੀ ਹੈ। ਵੱਡੀ ਉਮਰ ਵਾਲੇ ਵਿਅਕਤੀਆਂ ਵਿਚ ਇਹ ਦਰਦ ਭਿਆਨਕ ਹੋਣ ਦੇ ਜ਼ਿਆਦਾ ਆਸਾਰ ਹੁੰਦੇ ਹਨ।

ਇਹ ਬਿਮਾਰੀ ਦੇ ਅੱਧੇ ਮਰੀਜ਼ ਆਪਣੇ ਆਪ ਠੀਕ ਹੋ ਜਾਂਦੇ ਹਨ। ਪਰ ਫਿਰ ਵੀ ਸਾਡੇ ਸਮਾਜ 'ਚ ਚਲਦੇ ਅੰਧ-ਵਿਸ਼ਵਾਸਾਂ ਕਰਕੇ ਇਹ ਅਕਸਰ ਦੇਖਿਆ ਜਾਂਦਾ ਹੈ ਕਿ ਮਰੀਜ਼ ਇਸ ਬਿਮਾਰੀ ਦੇ ਠੀਕ ਹੋਣ ਲਈ ਪੁੰਨਿਆ, ਮੱਸਿਆ ਜਾਂ ਐਤਵਾਰ ਨੂੰ ਨਹਾਉਣ ਦੀ ਸੁੱਖਣਾ ਸੁਖਦਾ ਹੈ, ਪਾਖੰਡੀ ਸਾਧਾਂ ਤੇ ਦੇਵੀਆਂ ਤੋਂ ਧਾਗੇ-ਤਵੀਤਾਂ ਤੇ ਹਥੌਲੇ ਕਰਵਾਉਂਦਾ ਹੈ। ਕਿਉਂਕਿ ਅੱਧੇ ਤੋਂ ਵੱਧ ਮਰੀਜ਼ਾਂ ਨੇ ਤਾਂ ਬਿਨਾਂ ਦਵਾਈ ਲਏ ਠੀਕ ਹੋਣਾ ਹੀ ਹੋਣਾ ਹੁੰਦਾ ਹੈ, ਇਸ ਲਈ ਜਿਹੜੇ ਇਨ੍ਹਾਂ ਅੰਧ-ਵਿਸ਼ਵਾਸਾਂ ਵਿਚ ਫਸੇ ਹੁੰਦੇ ਹਨ, ਉਹ ਠੀਕ ਹੋਣ 'ਤੇ ਇਸ ਦਲਦਲ ਵਿਚ ਹੋਰ ਧਸ ਜਾਂਦੇ ਹਨ। ਇਸ ਤੋਂ ਇਲਾਵਾ ਮਰੀਜ਼ ਇਕ ਡਾਕਟਰ ਤੋਂ ਦੂਜਾ ਡਾਕਟਰ ਬਦਲਦਾ ਹੈ ਤਾਂ ਕਿ ਕਿਸੇ ਤਰ੍ਹਾਂ ਅਰਾਮ ਮਿਲ ਜਾਵੇ। ਖਾਣ ਤੇ ਮਲਣ ਵਾਲੀਆਂ ਦਵਾਈਆਂ ਦੀ ਵਰਤੋਂ ਕਰਦਾ ਹੈ। ਕਈ ਡਾਕਟਰ ਪ੍ਰਭਾਵਤ ਥਾਂ 'ਤੇ ਟੀਕੇ ਲਾਉਂਦੇ ਹਨ ਜਾਂ ਅਪਰੇਸ਼ਨ ਕਰਦੇ ਹਨ।

ਇਸ ਬਿਮਾਰੀ ਦੀ ਨਵੀਂ ਵਿਧੀ ਇਨਫਰਾਰੈਡ ਲੇਜ਼ਰ (**Infra-Redlaser**)ਖੋਜੀ ਗਈ ਹੈ ਜਿਸ ਨਾਲ ਸਰੀਰ ਦੇ ਉਸ ਹਿੱਸੇ ਦਾ ਇਲਾਜ ਲਗਾਤਾਰ 15 ਦਿਨ ਤੱਕ ਕੀਤਾ ਜਾਂਦਾ ਹੈ ਜਿੱਥੇ ਇਹ ਤਕਲੀਫ਼ ਹੋਵੇ। ਰੋਜ਼ਾਨਾ ਇਲਾਜ ਕਿੰਨੇ ਸਮੇਂ ਲਈ ਕੀਤਾ ਜਾਵੇ, ਇਹ ਇਸ ਗੱਲ ਉੱਤੇ ਨਿਰਭਰ ਹੁੰਦਾ ਹੈ ਕਿ ਕਿੰਨਾ ਹਿੱਸਾ ਤਕਲੀਫ ਦੇ ਅਸਰ ਹੇਠਾਂ ਹੈ। ਇਸ ਵਿਧੀ ਰਾਹੀਂ 90% ਮਰੀਜ਼ਾਂ ਨੂੰ ਆਰਾਮ ਮਿਲਦਾ ਹੈ। ਇਹ ਵਿਧੀ ਹੋਰਨਾਂ ਇਲਾਜਾਂ ਨਾਲੋਂ ਵਧੀਆ ਸਾਬਤ ਹੋਈ ਹੈ। ਇਸ ਵਿਧੀ ਦੀ ਖੋਜ ਅੰਮ੍ਰਿਤਸਰ ਮੈਡੀਕਲ ਕਾਲਜ ਦੇ ਚਮੜੀ ਵਿਭਾਗ ਵਿਚ ਲੱਗੇ ਡਾ.ਸੁਰਿੰਦਰ ਸਿੰਘ ਮਾਨ ਅਤੇ ਡਾ.ਐਸ.ਦੀਵਾਨ ਨੇ ਕੀਤੀ। ਡਾ. ਮਾਨ ਵਲੋਂ ਜੋਧਪੁਰ, ਚੈਨਈ, ਕਾਠਮੰਡੂ ਤੇ ਹੋਰ ਕਈ ਥਾਵਾਂ ਤੇ ਇਸ ਸਬੰਧੀ ਖੋਜ-ਪੱਤਰ ਵੀ ਪੜ੍ਹੇ ਗਏ।

ਉਪਰੋਕਤ ਬਿਮਾਰੀ ਦੇ ਮਰੀਜ਼ਾਂ ਨੂੰ ਨੇੜੇ ਦੇ ਚਮੜੀ ਰੋਗਾਂ ਦੇ ਮਾਹਿਰ ਡਾਕਟਰਾਂ ਦੀ ਸਲਾਹ ਲੈ ਲੈਣੀ ਚਾਹੀਦਾ ਹੈ ਤਾਂ ਕਿ ਜਨੇਊ ਰੋਗ ਤੋਂ ਬਾਅਦ ਹੋਣ ਵਾਲੀ ਤਿੱਖੀ ਦਰਦ ਤੋਂ ਬਚਿਆ ਜਾ ਸਕੇ। ✪

ਮਨੋਵਿਗਿਆਨ:

# ਬੱਚਿਆਂ ਦੀ ਦੱਬੂ ਪ੍ਰਵਿਰਤੀ

ਬੱਚਿਆਂ ਵਿਚ ਸੰਕੋਚੀ ਪ੍ਰਵਿਰਤੀ ਨੂੰ ਸਭਿਆ ਸਮਾਜ ਇਕ ਵਧੀਆ ਗੁਣ ਮੰਨਦਾ ਹੈ। ਉਹ ਲੋਕਾਂ ਵਿਚ ਜ਼ਿਆਦਾ ਘੁਲੇ-ਮਿਲੇ ਨਾ, ਘੱਟ ਬੋਲੇ, ਆਪਣੀ ਪੜ੍ਹਾਈ ਵਿਚ ਰੁੱਝਿਆ ਰਹੇ ਤਾਂ ਮਾਂ-ਬਾਪ ਇਸਨੂੰ ਚੰਗਾ ਗੁਣ ਮੰਨਦੇ ਹਨ। ਇਹੀ ਨਹੀਂ, ਮਹਿਮਾਨਾਂ ਦੇ ਆਉਣ ਉਤੇ ਬੱਚਾ ਸ਼ਾਂਤ ਅਤੇ ਸੰਕੋਚੀ ਬਣਿਆ ਬੈਠਾ ਹੈ ਤਾਂ ਉਹ ਵੀ ਕਹਿ ਦਿੰਦੇ ਹਨ,"ਵਾਹ! ਕਿੰਨਾ ਸਮਝਦਾਰ ਅਤੇ ਆਗਿਆਕਾਰੀ ਬੱਚਾ ਹੈ ਤੁਹਾਡਾ।" ਮਾਂ-ਬਾਪ ਪ੍ਰਸ਼ੰਸਾ ਸੁਣ ਕੇ ਗਦਗਦ ਹੋ ਉਠਦੇ ਹਨ।

ਬੱਚਿਆਂ ਦਾ ਜ਼ਿਆਦਾ ਸੰਕੋਚੀ ਹੋਣਾ, ਸੁੰਗੜ ਕੇ ਰਹਿਣਾ, ਖੁੱਲ੍ਹ ਕੇ ਆਪਣੀ ਗੱਲ ਕਿਸੇ ਨਾਲ ਨਾ ਕਰਨਾ ਮਨੋਵਿਗਿਆਨਕ ਨਜ਼ਰੀਏ ਤੋਂ ਉਨ੍ਹਾਂ ਦੇ ਸਰੀਰਕ ਅਤੇ ਬੌਧਿਕ ਵਿਕਾਸ ਦੇ ਲਈ ਬਿਹਤਰ ਨਹੀਂ ਮੰਨਿਆ ਗਿਆ। ਅੰਦਰ ਹੀ ਅੰਦਰ ਬੱਚੇ ਵਿਚ ਆਤਮ-ਵਿਸ਼ਵਾਸ ਦੀ ਕਮੀ, ਹੀਣ-ਭਾਵਨਾ, ਡਰ ਆਦਿ ਦੇ ਨਾਲ ਨਾਲ ਆਮ ਆਦਤਾਂ ਵਿਚ ਵੀ ਅਸੰਤੁਲਨ ਦੇਖਣ ਵਿਚ ਮਿਲਦਾ ਹੈ। ਅਜਿਹੇ ਬੱਚੇ ਕਿਸੇ ਅਣਜਾਣ ਵਿਕਅਤੀ ਤੋਂ ਤਾਂ ਦੂਰ ਦੀ ਗੱਲ, ਜਾਣਕਾਰ ਵਿਅਕਤੀ ਨਾਲ ਵੀ ਗੱਲਬਾਤ ਕਰਨ ਤੋਂ ਕਤਰਾਉਂਦੇ ਹਨ। ਕਿਸੇ ਨਵੀਂ ਜਗ੍ਹਾ ਉਤੇ ਆਪਣੇ ਆਪ ਨੂੰ ਅਸੁਰੱਖਿਅਤ ਮਹਿਸੂਸ ਕਰਦੇ ਹਨ। ਬਚਪਨ ਦਾ ਇਹ ਸ਼ਿਸਟਾਚਾਰ ਕਿਸ਼ੋਰ ਅਵਸਥਾ ਆਉਂਦੇ ਆਉਂਦੇ ਕੁਝ ਬੱਚਿਆਂ ਵਿਚ ਦੱਬੂ, ਡਰਪੋਕ, ਸ਼ਰਮੀਲਾ, ਬੇਵਕੂਫ ਆਦਿਕ ਔਗੁਣਾਂ ਵਿਚ ਬਦਲ ਜਾਂਦਾ ਹੈ।

ਸੁਆਲ ਇਹ ਉਠਦਾ ਹੈ ਕਿ ਬੱਚਾ ਕਿਹੜੀਆਂ ਹਾਲਤਾਂ ਵਿਚ ਸੰਕੋਚੀ ਬਣ ਜਾਂਦਾ ਹੈ? ਉਸ ਦੇ ਵਿਅਕਤੀਤਵ ਦੇ ਲਈ ਕਿੰਨਾ ਭਲੇ ਵਾਲਾ ਹੈ?

ਬੱਚਿਆਂ ਦਾ ਸਹੀ ਢੰਗ ਨਾਲ ਪਾਲਣ-ਪੋਸ਼ਣ, ਆਚਾਰ-ਵਿਹਾਰ ਉਨ੍ਹਾਂ ਦੇ ਵਿਅਕਤੀਤਵ ਦੇ ਵਿਕਾਸ ਨੂੰ ਸਿੱਧਾ ਪ੍ਰਭਾਵਿਤ ਕਰਦਾ ਹੈ। ਕਈ ਵਾਰੀ ਇਹ ਦੇਖਿਆ ਜਾਂਦਾ ਹੈ ਕਿ ਮਾਂ-ਬਾਪ ਬੱਚਿਆਂ ਨੂੰ ਪਿਆਰ ਨਾਲ ਸਮਝਾਉਣ ਦੀ ਬਜਾਏ ਝਿੜਕ-ਫਿਟਕਾਰ ਕਰ ਕੇ ਉਨ੍ਹਾਂ ਨੂੰ ਮਾਨਸਿਕ ਰੂਪ ਵਿਚ ਠੇਸ ਪਹੁੰਚਾਉਂਦੇ ਹਨ ਜਿਸ ਤੋਂ ਬੱਚਾ ਹਮੇਸ਼ਾ ਆਪਣੇ ਮਾਂ-ਬਾਪ ਤੋਂ ਭੈ-ਭੀਤ ਰਹਿੰਦਾ ਹੈ। ਸਕੂਲ ਤੋਂ ਮਿਲੇ ਰਿਪੋਰਟ ਕਾਰਡ ਨੂੰ ਦਿਖਾਉਣਾ ਤਾਂ ਦੂਰ ਦੀ ਗੱਲ, ਉਸਦੇ ਕਿੰਨੇ ਦੋਸਤ ਹਨ, ਇਹ ਦੱਸਣ ਤੋਂ ਵੀ ਡਰਦਾ ਹੈ।

ਕੁਝ ਮਾਂ-ਬਾਪ ਲਾਡ-ਪਿਆਰ ਨਾਲ ਬੱਚਾ ਜੋ ਚਾਹੁੰਦਾ ਹੈ ਉਸ ਨੂੰ ਲਿਆ ਦਿੰਦੇ ਹਨ। ਇਥੋਂ ਤੱਕ ਕਿ ਰੋਜ਼ਾਨਾ ਦੇ ਕੰਮ ਵਿਚ ਬੱਚਿਆਂ ਨੂੰ ਸਹਿਯੋਗ ਦੇਣ ਦੀ ਬਜਾਏ ਆਪ ਬੱਚੇ ਦੇ ਕੰਮ ਨੂੰ ਕਰ ਦਿੰਦੇ ਹਨ। ਇਸਦਾ ਸਿੱਟਾ ਇਹ ਨਿਕਲਦਾ ਹੈ ਕਿ ਬੱਚਾ ਆਪਣੇ ਆਪ ਕਿਸੇ ਵੀ ਪ੍ਰਕਾਰ ਦੀ ਸਮੱਸਿਆ ਨੂੰ ਸੁਲਝਾਉਣ ਦੀ ਸ਼ਕਤੀ ਵਿਕਸਤ ਨਹੀਂ ਕਰ ਸਕਦਾ ਅਤੇ ਅੱਗੇ ਚੱਲ ਕੇ ਪੂਰੀ ਤਰ੍ਹਾਂ ਦੂਜੇ ਉਤੇ ਨਿਰਭਰ ਹੋ ਜਾਂਦਾ ਹੈ।

ਮਨੋਰੋਗ ਮਾਹਿਰ ਡਾਕਟਰ ਬੀ.ਸੀ.ਦਾਸ ਦੇ ਅਨੁਸਾਰ,"ਜ਼ਿਆਦਾ ਲਾਡ-ਪਿਆਰ ਅਤੇ ਲਾਪਰਵਾਹੀ ਦੋਹਾਂ ਹਾਲਤਾਂ ਵਿੱਚ ਬੱਚਾ ਸੰਕੋਚੀ ਬਣ ਜਾਂਦਾ ਹੈ। ਇਸ ਮਨੋਵਿਕਾਰ ਨੂੰ ਦੂਰ ਕਰਨ ਦੇ ਲਈ ਮਾਂ-ਬਾਪ ਨੂੰ ਚਾਹੀਦਾ ਹੈ ਕਿ ਉਹ ਆਪਣੇ ਬੱਚੇ ਨੂੰ ਖੁਦ ਹੀ ਕੰਮ ਕਰਨ ਅਤੇ ਆਪਣੇ ਬਾਰੇ ਫੈਸਲੇ ਲੈਣ ਦੀ ਆਦਤ ਪਾਉਣ।"

ਮਾਤਾ-ਪਿਤਾ ਦਰਮਿਆਨ ਲੜਾਈ-ਝਗੜਿਆਂ ਦਾ ਅਸਰ ਵੀ ਬੱਚੇ ਦੇ ਦਿਮਾਗ ਉਤੇ ਪੈਂਦਾ ਹੈ। ਉਹ ਪਰਿਵਾਰ ਅਤੇ ਸਮਾਜ ਤੋਂ ਦੂਰ ਰਹਿਣ ਦੇ ਨਾਲ ਨਾਲ ਦੋਸਤਾਂ ਤੋਂ ਵੀ ਅਲੱਗ ਹੋਣ ਲੱਗ ਜਾਂਦਾ ਹੈ। ਆਪਣੇ ਮਨ ਦੀ ਗੱਲ ਕਿਸੇ ਨੂੰ ਦੱਸਣ ਵਿਚ ਉਹ ਸੰਕੋਚ ਕਰਦਾ ਹੈ। *ਕੈਨਰਿਜ ਪ੍ਰੀਸ਼ਦ* ਦੁਆਰਾ ਬੱਚਿਆਂ ਦੇ ਬੌਧਿਕ ਵਿਕਾਸ ਵਿਸ਼ੇ ਉਤੇ ਇਕ ਰਿਪੋਰਟ ਵਿਚ ਦੱਸਿਆ ਗਿਆ ਹੈ ਕਿ ਸੰਕੋਚੀ ਪ੍ਰਵਿਰਤੀ ਵਾਲੇ ਬੱਚੇ ਭਵਿੱਖ ਵਿਚ ਵਿਆਹੁਤਾ ਜੀਵਨ ਬਤੀਤ ਕਰਨ ਵਿਚ ਕਾਮਯਾਬ ਨਹੀਂ ਹੁੰਦੇ।

ਘਰ ਵਿਚ ਅਕਸਰ ਬੱਚਿਆਂ ਵਿਚ ਮਾਤਾ-ਪਿਤਾ ਭੇਦ-ਭਾਵ ਕਰਦੇ ਹੋਏ ਬੱਚਿਆਂ ਨੂੰ ਇਕ-ਦੂਜੇ ਪ੍ਰਤੀ ਉਲਾਹਮਾ ਦੇਂਦੇ ਨਹੀਂ ਥੱਕਦੇ,"ਤੇਰੇ ਭਾਈ ਜਾਂ ਤੇਰੀ ਦੀਦੀ ਨੇ ਤਾਂ ਕਿੰਨੇ ਚੰਗੇ ਨੰਬਰ ਲਏ ਹਨ, ਤੇਰੇ ਕਿਉਂ ਨਹੀਂ ਆਉਂਦੇ?" ਇਸ ਤੁਲਨਾ ਦੇ ਕਾਰਨ ਵੀ ਬੱਚੇ ਦੇ ਮਨ ਵਿਚ ਹੀਣ-ਭਾਵਨਾ ਘਰ ਕਰ ਜਾਂਦੀ ਹੈ ਅਤੇ ਅੱਗੇ ਜਾ ਕੇ ਉਹ ਸੰਕੋਚੀ ਪ੍ਰਵਿਰਤੀ ਦਾ ਹੋ ਜਾਂਦਾ ਹੈ, ਉਸ ਵਿਚ ਆਤਮ-ਵਿਸ਼ਵਾਸ ਦੀ ਕਮੀ ਹੋਣ ਲਗਦੀ ਹੈ।

ਪਰਿਵਾਰ ਵੱਲੋਂ ਜਿਹੜੇ ਬੱਚਿਆਂ ਨੂੰ ਠੀਕ ਉਤਸ਼ਾਹ ਨਹੀਂ ਮਿਲਦਾ ਉਹ ਵੀ ਆਪਣੇ ਆਪ ਵਿਚ ਸੁੰਗੜਦੇ ਲੱਗਦੇ ਹਨ। ਅਜਿਹੇ ਬੱਚਿਆਂ ਤੋਂ ਜਦ ਵੀ ਕੋਈ ਗਲਤ ਕੰਮ ਹੋ ਜਾਂਦਾ ਹੈ ਤਾਂ ਉਨ੍ਹਾਂ ਵਿੱਚ ਅਪਰਾਧ ਦੀ ਭਾਵਨਾ ਪੈਦਾ ਹੋਣ ਲਗਦੀ ਹੈ, ਜਿਸਦੇ ਕਾਰਨ ਉਹ ਆਪਣੇ ਪਰਿਵਾਰ ਵਾਲਿਆਂ ਦਾ ਸਾਹਮਣਾ ਕਰਨ ਤੋਂ ਕਤਰਾਉਂਦੇ ਹਨ।

ਡਾਕਟਰ ਦਾਸ ਦੱਸਦੇ ਹਨ ਕਿ ਜਿਸ ਪਰਿਵਾਰ ਵਿਚ ਮਾਤਾ-ਪਿਤਾ ਆਪਣੇ ਬੱਚਿਆਂ ਨਾਲ ਮੁਕੰਮਲ ਲਗਾਓ, ਪਿਆਰ ਅਤੇ ਆਪਸੀ ਸਬੰਧ ਚੰਗਾ ਰੱਖਦੇ ਹਨ ਉਨ੍ਹਾਂ ਦੇ ਬੱਚਿਆਂ ਵਿਚ ਮਨੋਵਿਕਾਰ ਦੀ ਸ਼ਿਕਾਇਤ ਨਹੀਂ ਹੁੰਦੀ ਅਤੇ

ਬਾਕੀ ਸਫ਼ਾ 39 'ਤੇ





# ਜ਼ਹਿਰਾਂ

ਦੇਸ ਰਾਜ ਕਾਲੀ

ਸਰਕਾਰਾਂ ਦੀ ਅਣਦੇਖੀ, ਯੂਨੀਵਰਸਿਟੀ ਦੇ ਮਾਹਿਰਾਂ ਦੀ ਚਿੰਤਾ ਦੇ ਬਾਵਜੂਦ ਫੰਡਾਂ ਦੀ ਘਾਟ, ਪਾਬੰਦੀ ਲੱਗੀਆਂ ਕੀਟਨਾਸ਼ਕ/ਨਦੀਨਨਾਸ਼ਕ ਜ਼ਹਿਰਾਂ ਦਾ ਵਿਕਣਾ, ਕਿਸਾਨਾਂ ਦੀ ਅਣਗਹਿਲੀ ਕਾਰਨ ਅਜੇ ਵੀ ਪੰਜਾਬ ਵਿਚ ਲੋਕਾਂ ਦੀ ਸਿਹਤ ਦਾਅ ਉੱਤੇ ਲੱਗੀ ਹੋਈ ਹੈ।

ਕਪਾਹ ਵਾਲੀ ਪੱਟੀ ਵਿਚ ਵਰਤੀਆਂ ਜਾਂਦੀਆਂ ਬੇ-ਇੰਤਹਾ ਇਨ੍ਹਾਂ ਜ਼ਹਿਰਾਂ ਕਾਰਨ ਫੈਲ ਰਹੀਆਂ ਕੈਂਸਰ, ਬਾਂਝਪਨ, ਗਰਭਪਾਤ ਵਰਗੀਆਂ ਬਿਮਾਰੀਆਂ ਦੇ ਨਾਲ-ਨਾਲ ਬਾਕੀ ਪੰਜਾਬ ਵਿਚ ਵੀ ਇਨ੍ਹਾਂ ਜ਼ਹਿਰਾਂ ਦੇ ਅਸਰ ਦਾ ਖਦਸ਼ਾ ਪਾਇਆ ਜਾ ਰਿਹਾ ਹੈ।

ਇਸ ਦਾ ਕਾਰਨ ਇਨ੍ਹਾਂ ਜ਼ਹਿਰਾਂ ਦੀ ਦੁਰਵਰਤੋਂ ਹੈ। ਗੋਭੀ ਨੂੰ ਤਾਜ਼ਾ ਰੱਖਣ ਲਈ ਅਤੇ ਸਫੈਦ ਦਿਖਾਉਣ ਲਈ ਮਰਕਿਊਰਿਕ ਕਲੋਰਾਈਡ ਵਿਚ ਡੁਬੋ ਕੇ ਮੰਡੀ ਭੇਜਿਆ ਜਾਂਦਾ ਹੈ। ਇਸੇ ਤਰ੍ਹਾਂ ਕੱਦੂ ਜਾਤੀਆਂ ਦੀਆਂ ਵੇਲਾਂ ਨੂੰ ਔਕਸੀਟੋਸਨ ਦੇ ਟੀਕੇ ਲਗਾਏ ਜਾਂਦੇ ਹਨ, ਤਾਂ ਜੋ ਰਾਤੋ-ਰਾਤ ਕੱਦੂ ਮੋਟਾ ਹੋ ਜਾਵੇ ਅਤੇ ਝਾੜ ਬਹੁਤਾ ਉੱਤਰੇ। ਬੈਂਗਣਾਂ ਉੱਤੇ ਫਿਉਰਾਡੋਨ ਦਾ ਹੋ ਰਿਹਾ ਛਿੜਕਾਅ ਵੀ ਹਾਨੀਕਾਰਕ ਹੈ। ਪੰਤੂ ਇਸ ਵੱਲ ਧਿਆਨ ਨਹੀਂ ਦਿੱਤਾ ਜਾਂਦਾ ਕਿ ਇਹ ਮਨੁੱਖੀ ਸਿਹਤ ਲਈ ਕਿੰਨੀਆਂ ਹਾਨੀਕਾਰਕ ਹਨ।

ਮਰਕਿਊਰਿਕ ਕਲੋਰਾਈਡ ਦੇ ਘੋਲ ਵਿਚ ਗੋਭੀ ਡੁਬੋ ਕੇ ਮੰਡੀ ਵਿੱਚ ਭੇਜਣ ਦਾ ਭਾਵ ਹੈ ਕਿ ਜ਼ਹਿਰ ਸਿੱਧੇ ਮਨੁੱਖੀ ਸਰੀਰ ਅੰਦਰ ਦਾਖਲ ਹੁੰਦੇ ਹਨ।

ਦੂਸਰੇ ਹੱਥ ਜੇਕਰ ਸਰਕਾਰ ਦੀ ਇਸ ਪ੍ਰਤੀ ਕਾਰਗੁਜ਼ਾਰੀ ਬਾਰੇ ਵੇਖਿਆ ਜਾਵੇ ਤਾਂ ਜਿਨ੍ਹਾਂ ਖੇਤੀਬਾੜੀ ਮਾਹਿਰਾਂ ਨੇ ਕਿਸਾਨਾਂ ਨੂੰ ਇਸ ਪ੍ਰਤੀ ਜਾਗਰੂਕ ਕਰਨਾ ਹੈ, ਪੰਜਾਬ ਵਿਚ ਭਾਵੇਂ ਉਨ੍ਹਾਂ ਦੀਆਂ ਪੋਸਟਾਂ 1250 ਹਨ, ਪਰ ਇੱਥੇ ਮੌਜੂਦਾ ਕੰਮ ਕਰ ਰਹੇ ਖੇਤੀਬਾੜੀ ਵਿਕਾਸ ਅਫਸਰਾਂ ਦੀ ਗਿਣਤੀ 300 ਤੱਕ ਹੀ ਹੈ। ਅਜਿਹੀ ਸਥਿਤੀ ਵਿਚ ਕਿਸਾਨਾਂ ਨੂੰ ਖੇਤੀਬਾੜੀ ਵਿੱਚ ਇਨ੍ਹਾਂ ਜ਼ਹਿਰਾਂ ਦੀ ਵਰਤੋਂ ਜਾਂ ਮਾਤਰਾ ਬਾਰੇ ਕੌਣ ਜਾਣਕਾਰੀ ਦੇਵੇਗਾ? ਨਾਲ ਹੀ ਪਾਬੰਦੀਸ਼ੁਦਾ ਜਾਂ ਖਰਾਬ ਜ਼ਹਿਰਾਂ ਦੇ ਵਿਕਣ ਉਤੇ ਛਾਪੇਮਾਰੀ ਕੌਣ ਕਰੇਗਾ?

ਮਾਲਵੇ ਦੀ ਕਪਾਹ ਵਾਲੀ ਬੈੱਲਟ ਵਿੱਚ ਜਾਂ ਤੁਸੀਂ ਢਾਬਿਆਂ ਆਦਿ ਉਤੇ ਪਾਣੀ ਲਈ ਵਰਤੇ ਜਾਂਦੇ ਇਨ੍ਹਾਂ ਜ਼ਹਿਰਾਂ ਦੇ ਖਾਲੀ ਢੋਲਾਂ ਨੂੰ ਆਮ ਹੀ ਵੇਖ ਸਕਦੇ ਹੋ। ਕੀ ਸਰਕਾਰ ਇਹ ਪਤਾ ਕਰਵਾ ਸਕਦੀ ਕਿ ਇਹ ਢੋਲ ਕਿੱਥੋਂ ਆਉਂਦੇ ਹਨ? ਇਨ੍ਹਾਂ ਢੋਲਾਂ ਵਿੱਚ ਪੀਣ ਵਾਲੇ ਪਾਣੀ ਦੀ ਵਰਤੋਂ ਨਾਲ ਵੀ ਮਨੁੱਖੀ ਸਿਹਤ ਨੂੰ ਮੌਤ ਵੱਲ ਧੱਕਿਆ ਜਾ ਰਿਹਾ ਹੈ।

ਪਿਛਲੇ ਸਮੇਂ 'ਚ ਮਾਲਵਾ ਬੈਲਟ ਵਿਚੋਂ ਕੈਂਸਰ ਨਾਲ ਪੀੜਤ ਰੋਗੀਆਂ ਦੀਆਂ ਮੌਤਾਂ ਦਾ ਭਿਆਨਕ ਬਿਮਾਰੀਆਂ ਦਾ ਕਾਰਨ ਕੀਟਨਾਸ਼ਕ/ਨਦੀਨਨਾਸ਼ਕ ਜ਼ਹਿਰਾਂ ਨੂੰ ਮੰਨੇ ਜਾਣ ਦੀਆਂ ਰਿਪੋਰਟਾਂ ਨੂੰ ਵੇਖਦਿਆਂ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਨੇ ਵੀ ਚੌਕਸੀ ਵਿਖਾਈ ਹੈ। ਯੂਨੀਵਰਸਿਟੀ ਦੇ ਕੀਟ ਵਿਗਿਆਨ ਵਿਭਾਗ ਵੱਲੋਂ ਪਿਛਲੇ ਦਿਨੀਂ ਕੀਤੀ

**ਖੇਤੀ ਵਿੱਚ ਵਰਤੋਂ ਲਈ ਪਾਬੰਦੀ ਲੱਗੀਆਂ ਜ਼ਹਿਰਾਂ**

1.ਐਲਡੀਕਾਰਬ 2.ਐਲਡਰਿਨ 3.ਬੀ.ਐਚ ਸੀ.(ਐੱਚ.ਸੀ.ਐੱਚ), 4.ਕੈਲਸ਼ੀਅਮ ਸਾਇਲਾਈਡ 5. ਕੈਪਟਾਫੋਲ 6. ਕਲੋਰੋਬੈਂਜ਼ੀਲੇਟ, 7.ਕਲੋਰਡੇਨ 8. ਕੌਪਰ ਐੱਸ ਟੇਆਰਸੇਨਾਈਟ 9. ਡੀ.ਬੀ.ਸੀ.ਪੀ. 10. ਡੀ.ਡੀ.ਟੀ. 11. ਡਾਈਐੱਲਡਰਿਨ 12. ਐੱਡਰਿਨ 13. ਈਥਾਈਲ ਡਾਈਬਰੋਮਾਈਡ 14. ਈਥਾਈਲ ਮਰਕਰੀ ਕਲੋਰਾਈਡ 15. ਈਥਾਈਲ ਪੈਰਾਥਿਆਨ 16. ਹੈਪਟਾਕਲੋਰ 17. ਮੈਲਿਕ ਹਾਈਡ੍ਰਾਜ਼ਾਈਡ 18.ਮੈਨਾਜ਼ੋਨ 19. ਨਿਕੋਟੀਨ ਸਲਫੇਟ 20. ਨਾਈਟ੍ਰੋਫੇਨ 21. ਪੈਰਾਕੁਇਟ-ਡਾਈ-ਮੀਥਾਈਲ ਸਲਫੇਟ 22. ਪੈਂਟਾਕਲੋਰੋ ਨਾਈਟ੍ਰੋਬੈਨਜ਼ੀਨ 23.ਪੈਂਟਾਕਲੋਰਫੀਨੋਲ 24. ਫਿਨਾਈਲ ਮਰਕਰੀ ਐਸੀਟੇਟ 25. ਸੋਡੀਅਮ ਮੀਥੇਨ ਆਰਸੋਨੇਟ 26.ਟ੍ਰਾਈਕਲੋਰੋਐਸਿਟਿਕ ਏਸਿਡ 27. ਟੈਟਰਾਡਾਈਫੋਨ 28. ਟੌਕਸਾਫੀਨ

ਖੋਜ ਤੋਂ ਇਹ ਤਾਂ ਪਤਾ ਲਗਾਇਆ ਗਿਆ ਹੈ ਕਿ ਕੈਂਸਰ ਰੋਗੀਆਂ ਦੇ ਖੂਨ ਵਿਚਲੇ ਆਰਸੈਨਿਕ ਤੱਤ ਦਾ ਕੁਝ ਕੀਟ ਨਾਸ਼ਕਾਂ/ਨਦੀਨ ਨਾਸ਼ਕਾਂ ਨਾਲ ਸਿੱਧਾ ਸਬੰਧ ਭਾਵੇਂ ਨਹੀਂ ਵੀ ਹੈ, ਪਰ ਇਸ ਖੇਤਰ ਵਿਚ ਹੋਰ ਅਨੇਕਾਂ ਪੱਖ ਹਨ, ਜਿਨ੍ਹਾਂ ਬਾਰੇ ਖੋਜ ਕੀਤੀ ਜਾਣੀ ਚਾਹੀਦੀ ਹੈ। ਯੂਨੀਵਰਸਿਟੀ ਨੇ ਫੰਡਾਂ ਦੀ ਘਾਟ ਕਾਰਨ ਇਸ ਬਾਰੇ ਖੋਜ ਕਰਨ ਲਈ ਇਕ ਪ੍ਰਾਜੈਕਟ ਬਣਾ ਕੇ ਸਰਕਾਰ ਨੂੰ ਦਿੱਤਾ ਹੈ। ਯੂਨੀਵਰਸਿਟੀ ਇਸ ਤਰ੍ਹਾਂ ਦੀ ਬਣਦੀ ਜਾ ਰਹੀ ਸਥਿਤੀ ਤੋਂ ਚਿੰਤਤ ਹੈ, ਪਰ ਨਾਲ ਹੀ ਇਸ ਦੇ ਵਿਗਿਆਨਕ ਅਧਾਰਾਂ ਉੱਤੇ ਹੀ ਯਕੀਨ ਰੱਖਦੀ ਹੈ, ਅਫਵਾਹਾਂ ਉੱਤੇ ਨਹੀਂ। ਵਰਨਣਯੋਗ ਹੈ ਕਿ ਪਿਛਲੇ ਕਈ ਮਹੀਨਿਆਂ ਤੋਂ ਮਾਲਵੇ ਦੇ ਪਿੰਡਾਂ ਵਿਚੋਂ ਕੈਂਸਰ ਨਾਲ ਮੌਤਾਂ ਹੋਣ ਬਾਰੇ ਖੋਜ਼ਾਂ ਸਾਹਮਣੇ ਆਈਆਂ ਹਨ, ਸਰਕਾਰ ਨੇ ਇਸ ਬਾਰੇ ਚੌਕਸੀ ਵਿਖਾਉਂਦਿਆਂ ਕੁੱਝ ਬਲਾਕਾਂ ਵਿਚੋਂ ਮਨੁੱਖੀ ਲਹੂ ਦੇ ਨਮੂਨੇ ਵੀ ਟੈਸਟ ਵਾਸਤੇ ਮੰਗਵਾਏ ਸਨ, ਪਰ ਅਜੇ ਤੱਕ ਸਰਕਾਰੀ ਤੌਰ 'ਤੇ ਇਸ ਬਾਰੇ ਕੋਈ ਜਾਣਕਾਰੀ ਸਾਹਮਣੇ ਨਹੀਂ ਆ ਸਕੀ। ਹਾਲਾਂਕਿ ਸਿਹਤ ਮਹਿਕਮੇ ਵੱਲੋਂ ਵੀ ਇੱਥੋਂ ਦੇ ਕਈ ਪਿੰਡਾਂ 'ਚ ਕੈਂਸਰ ਨਾਲ ਹੋਈਆਂ ਮੌਤਾਂ ਦੇ ਕਾਰਨਾਂ ਵਿਚੋਂ ਨਦੀਨਨਾਸ਼ਕਾਂ/ਕੀਟਨਾਸ਼ਕਾਂ ਦੇ ਅਸਰ ਨੂੰ ਵੀ ਕਬੂਲਿਆ ਗਿਆ ਸੀ। ✪

**ਪਹਿਲ ਕਦਮੀ :**
ਜ਼ਿੰਮੇਵਾਰੀ ਚੁੱਕਣ ਦੀ ਤਤਪਰਤਾ, ਰਾਇ ਦੇਣ ਅਤੇ ਘਾਟਾਂ ਦੱਸਣ ਲਈ ਉਤਸ਼ਾਹ ।

**ਨਿਪੁੰਨਤਾ :**
ਕ੍ਰਾਂਤੀਕਾਰੀ ਸਿਧਾਂਤ ਨੂੰ ਆਤਮਸਾਤ ਕੀਤੇ ਬਿਨਾ ਇਤਿਹਾਸ ਦਾ ਗਿਆਨ ਪ੍ਰਾਪਤ ਕਰਨ ਤੋਂ ਬਿਨਾ, ਵਾਸਤਵਿਕ ਅੰਦੋਲਨ ਦੀ ਸਹੀ ਸਮਝ ਹਾਸਲ ਕੀਤੇ ਬਿਨਾ, ਕਿਸੇ ਵੀ ਰਾਜਸੀ ਪਾਰਟੀ ਲਈ ਇੱਕ ਮਹਾਨ ਕ੍ਰਾਂਤੀਕਾਰੀ ਅੰਦੋਲਨ ਨੂੰ ਜਿੱਤ ਤੱਕ ਲਿਜਾਣਾ ਅਸੰਭਵ ਹੈ ।

# ਪਾਟਿਲ ਪਰਿਵਾਰ ਨਾਲ ਬਿਤਾਏ ਪਲ

ਰਾਮ ਸਵਰਨ

ਆਪਣੇ ਮਹਾਰਾਸ਼ਟਰ ਦੌਰੇ ਦੌਰਾਨ ਨਾਂਦੇੜ ਵਿਖੇ ਵਿਗਿਆਨਿਕ ਵਿਚਾਰਾਂ ਨੂੰ ਪ੍ਰਣਾਏ ਤੇ ਕਿਸਾਨ ਸੰਗਠਨ ਵਿਚ ਸਰਗਰਮ ਭੂਮਿਕਾ ਨਿਭਾ ਰਹੇ ਗੁਣਵੰਤ ਪਾਟੀਲ ਹੰਗਰਟੇਕਰ ਦੇ ਘਰ ਜਾਣ ਦਾ ਮੌਕਾ ਮਿਲਿਆ। ਸਾਡੇ ਨਾਲ ਨਾਂਦੇੜ ਅਨਿਸ ਦੇ ਆਗੂ ਪ੍ਰੋ. ਹਮੰਦ ਵੀ ਸਨ। ਘਰ ਪਹੁੰਚਣ ਤੇ ਪਰਿਵਾਰ ਵੱਲੋਂ ਸਾਡਾ ਨਿੱਘਾ ਸਵਾਗਤ ਕੀਤਾ ਗਿਆ। ਉਨ੍ਹਾਂ ਦਾ ਡਰਾਇੰਗ ਰੂਮ ਸਧਾਰਨ ਤੇ ਬਹੁਤ ਪ੍ਰਭਾਵ ਸ਼ਾਲੀ ਸੀ। ਜਿਹੜਾ ਖੇਤੀ ਦੇ ਸਮਾਨ ਦੀਆਂ ਤਸਵੀਰਾਂ, ਪੁਸਤਕਾਂ ਤੇ ਕਲਾਤਮਕ ਵਸਤਾਂ ਨਾਲ ਸਜਿਆ ਹੋਇਆ ਸੀ। ਗੁਣਵੰਤ ਪਾਟਿਲ ਦੀ ਜੀਵਨ ਸਾਥਣ ਡਾ: ਕਰੁਣਾ ਪਾਟਿਲ ਐਮ.ਡੀ. ਨੇ ਸਾਡੇ ਲਈ ਖਾਣਾ ਬਣਾਇਆ। ਖਾਣੇ ਦੌਰਾਨ ਨਾਲ ਨਾਲ ਗੱਲਬਾਤ ਵੀ ਚੱਲਦੀ ਰਹੀ। ਇੰਜੀਨੀਅਰਿੰਗ ਡਿਗਰੀ ਹਾਸਲ ਕਰਤਾ ਸ੍ਰੀ ਪਾਟਿਲ ਆਪਣੀ ਖੇਤੀਬਾੜੀ ਦਾ ਕੰਮ ਵੇਖਣ ਦੇ ਨਾਲ ਨਾਲ ਆਪਣੇ ਫੋਟੋ ਸਟੂਡੀਓ ਤੇ ਵੀ ਬੈਠਦੇ ਹਨ। ਉਨ੍ਹਾਂ ਪਾਸ ਗਿਆਨ ਦਾ ਵਿਸ਼ਾਲ ਭੰਡਾਰ ਹੈ ਜਿਹੜਾ ਉਨ੍ਹਾਂ ਨੇ ਸਾਡੇ ਨਾਲ ਗੱਲਬਾਤ ਦੌਰਾਨ ਪ੍ਰਗਟਾਇਆ।

ਪਾਟਿਲ ਅਨੁਸਾਰ ਅੰਧ ਸ਼ਰਧਾ ਦਾ ਪ੍ਰਮੁੱਖ ਕਾਰਨ ਗਰੀਬੀ ਤੇ ਅਗਿਆਨਤਾ ਹੀ ਹੈ। ਗਰੀਬੀ ਕਰਕੇ ਜਿਹੜੇ ਲੋਕ ਡਾਕਟਰੀ ਇਲਾਜ ਕਰਵਾਉਣ ਤੋਂ ਅਸਮਰਥ ਹੁੰਦੇ ਹਨ ਉਹ ਵਹਿਮਾਂ ਭਰਮਾਂ ਵਿੱਚ ਫਸ ਕੇ ਤਾਂਤਰਿਕਾਂ ਦੇ ਢਹੇ ਚੜ ਜਾਂਦੇ ਹਨ। ਉਨ੍ਹਾਂ ਦੱਸਿਆ ਕਿ ਵਿਗਿਆਨ ਨੂੰ ਪ੍ਰਣਾਏ ਲੋਕਾਂ ਨੇ ਧਾਰਮਿਕ ਗ੍ਰੰਥਾਂ ਤੇ ਭਰੋਸਾ ਕਰਨ ਦੀ ਬਜਾਏ ਆਪਣੀ ਜ਼ਿੰਦਗੀ ਲਗਾ ਕੇ ਖੋਜਾਂ ਕੀਤੀਆਂ ਹਨ ਜਿਹੜੀਆਂ ਅਜ ਤੱਕ ਮਾਨਵਤਾ ਦੇ ਹਿੱਤ ਵਿਚ ਵਰਤੀਆਂ ਜਾ ਰਹੀਆਂ ਹਨ। ਸਾਨੂੰ ਜਿਹੜਾ ਕੁਝ ਵਿਗਿਆਨ ਨੇ ਦਿੱਤਾ ਹੈ ਉਹ ਧਰਮ ਗੁਰੂਆਂ ਦੇ ਗ੍ਰੰਥਾਂ ਨੇ ਨਹੀਂ ਦਿੱਤਾ। ਮਨੁੱਖੀ ਜੀਵਨ, ਬ੍ਰਹਿਮੰਡ ਅਤੇ ਕੁਦਰਤ ਬਾਰੇ ਸਮੁੱਚੀ ਜਾਣਕਾਰੀ ਵਿਗਿਆਨੀਆਂ ਦੀਆਂ ਖੋਜਾਂ ਰਾਹੀਂ ਹੀ ਹਾਸਲ ਹੋਈ ਹੈ। ਉਨ੍ਹਾਂ ਆਖਿਆ ਕਿ ਖੇਤੀ ਵਿਚ ਅਗਿਆਨਤਾ ਤੇ ਚੇਤਨਾ ਦੀ ਘਾਟ ਕਰਕੇ ਅੰਧ ਸ਼ਰਧਾ ਪੈਦਾ ਹੁੰਦੀ ਹੈ। ਇਹੋ ਕਾਰਣ ਹੈ ਕਿ ਜੇਕਰ ਮੀਂਹ ਨਹੀਂ ਪੈਂਦਾ ਤਾਂ ਸਾਡੇ ਭੋਲੇ ਲੋਕ ਇੰਦਰ ਦੇਵਤਾ ਦੀ ਪੂਜਾ ਕਰਦੇ ਹਨ। ਜੇਕਰ ਫਸਲ ਨਹੀਂ ਹੁੰਦੀ ਤਾਂ ਅਸਲੀਅਤ ਜਾਣਨ ਜਾਂ ਸਮਝਣ ਦੀ ਬਜਾਏ ਆਪਣੀ ਕਿਸਮਤ ਨੂੰ ਦੋਸ਼ ਦੇ ਕੇ ਚੁੱਪ ਕਰ ਜਾਂਦੇ ਹਨ। ਅਫਸੋਸ ਇਸ ਗੱਲ ਦਾ ਹੈ ਕਿ ਰਾਜਨੀਤੀਵਾਨ ਤੇ ਸਰਕਾਰਾਂ ਚਲਾਉਣ ਵਾਲੇ ਦੇਸ਼ ਲਈ ਅੰਨ ਦੇ ਭੰਡਾਰ ਭਰਨ ਵਾਲੇ ਕਿਸਾਨਾਂ ਦੀ ਕੁਦਰਤੀ ਆਫਤਾਂ ਸਮੇਂ ਮਦਦ ਕਰਨ ਦੀ ਬਜਾਏ ਉਸਨੂੰ ਪ੍ਰਮਾਤਮਾ ਦੀ ਕ੍ਰੋਪੀ ਨਾਲ ਜੋੜ ਕੇ ਚੁੱਪ ਕਰ ਜਾਂਦੇ ਹਨ। ਕਿਸਾਨਾਂ ਦੀ ਇਸ ਅਗਿਆਨਤਾ ਦਾ ਲਾਹਾ ਹੁਣ ਤੱਕ ਲਿਆ ਜਾ ਰਿਹਾ ਹੈ। ਸਰਕਾਰ ਅਸਲ ਵਿਚ ਸਮੱਸਿਆਵਾਂ ਪੈਦਾ ਕਰਦੀ ਹੈ, ਸੁਲਝਾਉਂਦੀ ਨਹੀਂ। ਅਸਲ ਵਿਚ ਸਰਕਾਰ ਖੁਦ ਇਕ ਸਮੱਸਿਆ ਹੈ ਜਿਵੇਂ ਪੰਜਾਬ ਦੇ ਚਾਵਲ, ਆਂਧਰਾ ਦੀ ਕਪਾਹ ਉਹ ਆਪਣੀ ਮਰਜ਼ੀ ਨਾਲ ਹੋਰਾਂ ਰਾਜਾਂ ਵਿਚ ਨਹੀਂ ਵੇਚ ਸਕਦੇ। ਸਰਕਾਰ ਮਹਿੰਗੇ ਭਾਅ ਦੀਆਂ ਵਸਤਾਂ ਬਾਹਰਲੇ ਦੇਸ਼ਾਂ ਤੋਂ ਮੰਗਵਾਉਂਦੀ ਹੈ ਇਸ ਨਾਲ ਕਿਰਤ ਕਰਨ ਵਾਲਿਆਂ ਦਾ ਘਾਣ ਹੁੰਦਾ ਹੈ। ਸਾਡੇ ਦੇਸ਼ ਵਿੱਚ ਪੈਦਾ ਹੋਣ ਵਾਲੀ ਕਣਕ ਤੇ ਅਮਰੀਕਾ ਵਰਗੇ ਮੁਲਕਾਂ ਵਿੱਚ ਪੈਦਾ ਹੋਣ ਵਾਲੀ ਕਣਕ ਦੀ ਕੀਮਤ ਵਿੱਚ ਵੱਡਾ ਅੰਤਰ ਹੈ। ਜਿਵੇਂ ਮਹਾਰਾਸ਼ਟਰ ਵਿਚ ਕਪਾਹ ਦੀ ਪ੍ਰਤੀ ਕੁਇੰਟਲ ਕੀਮਤ 1280 ਰੁਪਏ ਹੈ ਜਦਕਿ ਇਸਦੀ ਅੰਤਰ ਰਾਸ਼ਟਰੀ ਕੀਮਤ 4580 ਰੁਪਏ ਹੈ। ਇਹ ਅੰਕੜਾ 1995-97 ਦਾ ਹੈ। ਜੇਕਰ ਸਰਕਾਰ ਚਾਹੁੰਦੀ ਤਾਂ ਅੱਜ ਕਿਸਾਨ ਦੇ ਨਾਲ ਨਾਲ ਮਜ਼ਦੂਰਾਂ ਦੀ ਹਾਲਤ ਵਿੱਚ ਵੀ ਗਿਣਨ ਯੋਗ ਸੁਧਾਰ ਕੀਤਾ ਜਾ ਸਕਦਾ ਸੀ। ਪਰ ਅਜਿਹਾ ਕਰਨ ਦਾ ਕਿਸੇ ਵੀ ਸਰਕਾਰ ਦਾ ਇਰਾਦਾ ਨਹੀਂ ਹੈ। ਸਰਕਾਰ ਜਿਹੜੀਆ ਮਾੜੀਆਂ ਮੋਟੀਆਂ ਸਹੂਲਤਾਂ ਦਿੰਦੀ ਹੈ ਉਸ ਵਿਚ ਉਸਦੇ ਆਪਣੇ ਹਿੱਤ ਹੁੰਦੇ ਹਨ। ਜਿਵੇਂ ਅੰਗਰੇਜ਼ ਹਕੂਮਤ ਨੇ ਭਾਰਤ ਵਿਚ ਰੇਲਵੇ ਟਰੈਕਿੰਗ ਦੀ ਸਹੂਲਤ ਸਾਡੀ ਸੁੱਖ ਸੁਵਿਧਾ ਲਈ ਨਹੀਂ ਬਲਕਿ ਸਾਡੇ ਦੇਸ਼ ਵਿਚੋਂ ਕੱਚਾ ਮਾਲ ਲੁੱਟ ਕੇ ਆਪਣੇ ਦੇਸ਼ ਲਿਜਾਣ ਲਈ ਬਣਾਈ ਸੀ। ਸਰਕਾਰ ਦੀਆ ਗਲਤ ਨੀਤੀਆਂ ਸਦਕਾ ਕਿਸਾਨੀ ਦਾ ਧੰਦਾ ਲਗਾਤਾਰ ਘਾਟੇਵੰਦਾ ਸਾਬਤ ਹੋ ਰਿਹਾ ਹੈ। ਸਰਕਾਰ ਕਿਸਾਨਾਂ ਨੂੰ ਲਾਲਚ ਦਿੰਦੀ ਹੈ, ਲਾਰੇ ਲਾਉਂਦੀ ਹੈ ਪਰ ਅਮਲ ਵਿਚ ਕੋਈ ਸਹੂਲਤ ਨਹੀਂ ਦਿੰਦੀ। ਸਹੂਲਤਾਂ ਉਪਰ ਕਬਜ਼ਾ ਤਾਂ ਸਰਮਾਏਦਾਰ ਲੋਕਾਂ ਦਾ ਹੀ ਹੈ। ਪਾਟੀਲ ਦਾ ਸਪੱਸ਼ਟ ਆਖਣਾ ਸੀ ਕਿ ਜਿਵੇਂ ਪੁਰਾਣੇ ਸਮਿਆਂ ਵਿਚ ਰਾਜ ਕਰਨ ਵਾਲੇ ਰਾਜੇ ਮਹਾਰਾਜੇ ਧਾਰਮਿਕ ਲੋਕਾਂ ਨਾਲ ਮਿਲ ਕੇ ਲੋਕਾਂ ਨੂੰ ਲੁੱਟਿਆ ਕਰਦੇ ਸਨ। ਇਹੋ ਅਮਲ ਅਜੋਕੇ ਹੁਕਮਰਾਨਾਂ ਵੱਲੋਂ ਦਹੁਰਾਇਆ ਜਾ ਰਿਹਾ ਹੈ। ਸਾਡੇ ਦੇਸ਼ ਵਿੱਚ ਉਦਯੋਗਿਕ ਕ੍ਰਾਂਤੀ ਕਪਾਹ ਦੀ ਫਸਲ ਤੇ ਅਧਾਰਿਤ ਹੈ। ਅੰਗਰੇਜ਼ਾਂ ਨੇ ਭਾਰਤ ਤੋਂ ਕਪਾਹ ਆਪਣੇ ਦੇਸ਼ ਵਿੱਚ ਲਿਜਾ ਕੇ ਉਦਯੋਗਿਕ ਕ੍ਰਾਂਤੀ ਲਿਆਂਦੀ ਪ੍ਰੰਤੂ ਅਸੀਂ 'ਆਜ਼ਾਦੀ' ਦੇ 58 ਸਾਲਾਂ



ਬਾਅਦ ਵੀ ਕੋਈ ਸਾਰਥਿਕ ਸਿੱਟੇ ਨਹੀਂ ਕੱਢ ਸਕੇ। ਅਮਰੀਕਾ ਵਿੱਚ 2 ਪ੍ਰਤੀਸ਼ਤ, ਆਸਟਰੇਲੀਆ ਵਿਚ 16 ਪ੍ਰਤੀਸ਼ਤ ਖੇਤੀ ਹੁੰਦੀ ਹੈ ਪਰ ਫਿਰ ਵੀ ਉਹ ਦੁਨੀਆ ਭਰ ਦੇ ਅਮੀਰ ਦੇਸ਼ਾਂ ਵਿੱਚ ਆਉਂਦੇ ਹਨ। ਦੂਸਰੇ ਪਾਸੇ ਏਸ਼ੀਆ ਵਿੱਚ 58 ਪ੍ਰਤੀਸ਼ਤ ਖੇਤੀ ਹੁੰਦੀ ਹੈ ਪਰ ਉਹ ਦੁਨੀਆਂ ਦੇ ਗਰੀਬ ਦੇਸ਼ਾਂ ਦੀ ਗਿਣਤੀ ਵਿੱਚ ਸ਼ਾਮਲ ਹਨ। ਸਵਿਟਜ਼ਰਲੈਂਡ ਵਿਚ ਇਕ ਵੀ ਵਿਅਕਤੀ ਖੇਤੀ ਨਹੀਂ ਕਰਦਾ ਫਿਰ ਵੀ ਉਹ ਦੁਨੀਆਂ ਦਾ ਅਮੀਰ ਦੇਸ਼ ਹੈ। ਇਹ ਕਿੱਡਾ ਅਫਸੋਸਨਾਕ ਪਹਿਲੂ ਹੈ ਕਿ ਮਿਹਨਤ ਕਰਨ ਵਾਲੇ ਲੋਕ ਗਰੀਬ ਹਨ ਤੇ ਉਨ੍ਹਾਂ ਦੇ ਮੁਕਾਬਲੇ ਘੱਟ ਕੰਮ ਕਰਨ ਵਾਲੇ ਜ਼ਿੰਦਗੀ ਦੀਆਂ ਸਾਰੀਆਂ ਸੁੱਖ ਸਹੂਲਤਾਂ ਮਾਣ ਰਹੇ ਹਨ।

ਪਾਟਿਲ ਅਨੁਸਾਰ ਬੇਈਮਾਨੀ ਸਾਨੂੰ ਰਾਜ ਪ੍ਰਬੰਧ ਨੇ ਸਿਖਾਈ ਹੈ। ਤੁਸੀਂ ਆਪ ਹੀ ਵੇਖੋ ਕਿ ਜੇਕਰ ਤੁਸੀਂ ਇਮਾਨਦਾਰੀ ਨਾਲ ਕੰਮ ਕਰੋਗੇ ਤਾਂ ਤੁਸੀਂ ਜੀਵਨ ਵਿੱਚ ਸਫਲ ਨਹੀਂ ਹੋ ਸਕਦੇ। ਚੰਗਾ ਖੱਟ ਕਮਾ ਨਹੀਂ ਸਕਦੇ ਜਿਵੇਂ ਦੁੱਧ, ਪੈਟਰੋਲ ਮਿਆਰੀ ਵੇਚੋ ਤਾਂ ਘਾਟਾ ਪੈਂਦਾ ਹੈ ਜੇਕਰ ਮਿਲਾਵਟ ਵਾਲਾ ਵੇਚੋ ਤਾਂ ਮੁਨਾਫਾ ਹੁੰਦਾ ਹੈ। ਇਸਦਾ ਸਾਫ ਮਤਲਬ ਹੈ ਕਿ ਤੁਹਾਨੂੰ ਮੁਨਾਫਾ ਕਮਾਉਣ ਲਈ ਬੇਈਮਾਨੀ ਦਾ ਹੀ ਸਹਾਰਾ ਲੈਣਾ ਪਵੇਗਾ। ਭ੍ਰਿਸ਼ਟਾਚਾਰੀ ਵੀ ਇਸੇ ਪ੍ਰਬੰਧ ਦੀ ਹੀ ਦੇਣ ਹੈ। ਸਾਡੇ ਕਿਰਤੀ ਵਰਗ ਵਿੱਚ ਪਾਈ ਜਾਂਦੀ ਇਹ ਧਾਰਨਾ ਵੀ ਬਿਲਕੁਲ ਗਲਤ ਹੈ ਕਿ ਕੰਮ ਕਰਨਾ ਮਨੁੱਖ ਦਾ ਫਰਜ਼ ਹੈ ਤੇ ਦੇਣਾ ਪ੍ਰਮਾਤਮਾ ਦਾ ਕੰਮ, ਇਸ ਲਈ ਸਾਨੂੰ ਸਿਰ ਸੁੱਟ ਕੇ ਕੰਮ ਕਰਦੇ ਰਹਿਣਾ ਚਾਹੀਦਾ ਹੈ। ਇਸੇ ਧਾਰਨਾ ਦਾ ਨਤੀਜਾ ਹੈ ਕਿ ਕਿਰਤ ਕਰਨ ਵਾਲੇ ਲੋਕ ਉਨ੍ਹਾਂ ਨੂੰ ਜੋ ਕੁਝ ਵੀ ਮਿਲਦਾ ਹੈ ਉਸਤੇ ਸਬਰ ਕਰਕੇ ਪ੍ਰਮਾਤਮਾ ਦਾ ਸ਼ੁਕਰ ਕਰਦੇ ਹਨ। ਜੇਕਰ ਉਹ ਚੇਤੰਨ ਹੋਣ, ਅੰਧ ਸ਼ਰਧਾ ਵਿਚੋਂ ਨਿਕਲਣ ਤਾਂ ਫਿਰ ਆਪਣੀ ਹਾਲਤ ਬਾਰੇ ਸੋਚਣ ਤੇ ਉਨ੍ਹਾਂ ਕਾਰਣਾਂ ਬਾਰੇ ਵਿਚਾਰ ਕਰਨ ਜਿਹੜੇ ਉਨ੍ਹਾਂ ਦੀਆਂ ਮਾੜੀਆਂ ਜਿਉਣ ਹਾਲਤਾਂ ਲਈ ਜ਼ਿੰਮੇਵਾਰ ਹਨ। ਕਾਰਣਾਂ ਨੂੰ ਖੋਜ ਕੇ ਹੀ ਸੰਘਰਸ਼ ਕਰਕੇ ਹਾਲਤ ਵਿੱਚ ਸੁਧਾਰ ਲਿਆਂਦਾ ਜਾ ਸਕਦਾ ਹੈ। ਅਸੀਂ ਅਨਿਸ ਵੱਲੋਂ ਤੇ ਆਪਣੇ ਕਿਸਾਨ ਸੰਗਠਨ ਵੱਲੋਂ ਜਿੰਨ੍ਹਾਂ ਵੀ ਹੋ ਸਕਦਾ ਹੈ ਕਿਸਾਨਾਂ ਨੂੰ ਚੇਤੰਨ ਕਰਨ ਵਿਚ ਜੁੱਟੇ ਹੋਏ ਹਾਂ। ਪਹਿਲ-ਪ੍ਰਿਥਮੇ ਸਾਨੂੰ ਲੋਕਾਂ ਨੂੰ ਚੇਤੰਨ ਕਰਨ ਦਾ ਬੀੜਾ ਉਠਾਉਣਾ ਚਾਹੀਦਾ ਹੈ। ਆਪਣੇ ਹੱਕ ਹਾਸਲ ਕਰਨ ਲਈ ਸੰਘਰਸ਼ ਦਾ ਰਸਤਾ ਅਖਤਿਆਰ ਕਰਨਾ ਚਾਹੀਦਾ ਹੈ। ਪਾਟਿਲ ਨੇ ਇਕ ਦਿਲਚਸਪ ਉਦਾਹਰਣ ਦਿੰਦਿਆਂ ਦੱਸਿਆ ਕਿ ਜਿਹੜੇ ਸਮੇਂ ਦੇ ਨਾਲ ਨਹੀਂ ਚੱਲਦੇ ਉਹ ਹੌਲੀ ਹੌਲੀ ਖਤਮ ਹੋ ਜਾਂਦੇ ਹਨ। ਜਿਵੇਂ ਆਗਿਆਕਾਰੀ ਬੱਚਾ ਜ਼ਿੰਦਗੀ ਵਿਚ ਗੁਲਾਮੀ ਕਰਨ ਤੋਂ ਬਿਨਾਂ ਕੁਝ ਨਹੀਂ ਸਿੱਖ ਸਕਦਾ। ਕਾਕਰੋਚ ਨਾਂ ਦਾ ਜੀਵ ਡਾਇਨੋਸਾਰ ਤੋਂ ਵੀ ਪੁਰਾਣਾ ਹੈ। ਵਿਸ਼ਾਲ ਤਾਕਤ ਦੇ ਮਾਲਕ ਡਾਇਨੋਸਾਰ ਨੇ ਆਪਣੇ ਆਪ ਨੂੰ ਸਮੇਂ ਅਨੁਸਾਰ ਨਹੀਂ ਢਾਲਿਆ ਇਸ ਲਈ ਉਹ ਖਤਮ ਹੋ ਗਿਆ ਪਰ ਬਹੁਤ ਹੀ ਕਮਜ਼ੋਰ ਕਾਕਰੋਚ ਸਮੇਂ ਅਨੁਕੂਲ ਚੱਲਣ ਕਰਕੇ ਅਤੇ ਸਥਿਤੀਆਂ ਦਾ ਸਾਹਮਣਾ ਕਰਨ ਕਰਕੇ ਅੱਜ ਵੀ ਜ਼ਿੰਦਾ ਹੈ। ਉਨ੍ਹਾਂ ਆਪਣੇ ਕਿਸਾਨ ਸੰਗਠਨ ਵਿੱਚ ਕਿਸਾਨਾਂ ਨੂੰ ਚੇਤੰਨ ਕਰਨ ਲਈ ਵਰਤੇ ਜਾਂਦੇ ਢੰਗ ਤਰੀਕਿਆਂ ਦੀ ਵੀ ਚਰਚਾ ਕੀਤੀ। ਉਨ੍ਹਾਂ ਸਾਨੂੰ ਕਿਸਾਨਾਂ ਨੂੰ ਸਮਝਾਉਣ ਲਈ ਵਰਤੀਆਂ ਜਾਂਦੀਆਂ ਸਲਾਈਡਾਂ ਵੀ ਵਿਖਾਈਆਂ ਜਿੰਨ੍ਹਾਂ ਉਪਰ ਸੌਖੇ ਖੇਤੀ ਢੰਗਾਂ ਦਾ ਵਰਣਨ ਤੇ ਵਿਗਿਆਨਕ ਸੋਚ ਅਪਣਾਉਣ ਦੀ ਪ੍ਰੇਰਨਾ ਸੀ। ਉਨ੍ਹਾਂ ਦਾ ਪਰਿਵਾਰ ਅੰਧ ਸ਼ਰਧਾ ਨਿਰਮੂਲਨ ਸੰਮਤੀ ਵਿੱਚ ਸਰਗਰਮ ਭੂਮਿਕਾ ਨਿਭਾਉਣ ਦੇ ਨਾਲ ਨਾਲ ਖੇਤੀ ਬਾੜੀ ਫਰੰਟ ਤੇ ਵੀ ਅਹਿਮ ਕੰਮ ਕਰ ਰਿਹਾ ਹੈ। ਸਮੁੱਚਾ ਪਰਿਵਾਰ ਨਾਸਤਿਕ ਵਿਚਾਰਾਂ ਵਾਲਾ ਸੀ। ਉਹ ਆਪਣੇ ਯਤਨਾਂ ਨਾਲ ਅਨਿਸ ਵਰਗੀ ਸੰਸਥਾ ਨਾਲ ਜੁੜ ਕੇ ਵਿਗਿਆਨਕ ਚੇਤਨਾ ਦੇ ਪ੍ਰਚਾਰ ਤੇ ਮਰਾਠਵਾੜਾ ਖੇਤਰ ਵਿਚ ਕਿਸਾਨ ਫਰੰਟ ਵਿੱਚ ਕੰਮ ਕਰਕੇ ਚੰਗੇ ਰਾਜਪ੍ਰਬੰਧ ਤੇ ਸਮਾਜ ਦੇ ਆਪਣੇ ਆਦਰਸ਼ ਲਈ ਸਰਗਰਮੀ ਨਾਲ ਕੰਮ ਕਰ ਰਹੇ ਹਨ। ਪਾਟਿਲ ਪਰਿਵਾਰ ਨਾਲ ਬੈਠ ਕੇ ਜਿਥੇ ਸਾਡੀ ਗਿਆਨ ਵਿੱਚ ਵਾਧਾ ਹੋਇਆ ਉੱਥੇ ਉਨ੍ਹਾਂ ਵੱਲੋਂ ਸਾਡੇ ਕੀਤੇ ਗਏ ਮਾਣ ਸਤਿਕਾਰ ਤੋਂ ਇਸ ਧਾਰਨਾ ਨੂੰ ਬਲ ਮਿਲਿਆ ਕਿ ਦੇਸ਼ ਹੀ ਨਹੀਂ ਤੁਸੀਂ ਵਿਦੇਸ਼ ਦੇ ਕਿਸੇ ਵੀ ਖਿੱਤੇ ਵਿੱਚ ਜਾਓ ਤਾਂ ਵਿਚਾਰਾਂ ਦੀ ਸਾਂਝ ਹੀ ਉੱਤਮ ਹੁੰਦੀ ਹੈ ਜਿਹੜੀ ਹਰ ਤਰ੍ਹਾਂ ਦੇ ਭੇਦ-ਭਾਵ ਮਿਟਾ ਕੇ ਮਾਨਵਤਾ ਦੇ ਹਿਤ ਵਿੱਚ ਕਾਰਗਾਰ ਸਾਬਤ ਹੁੰਦੀ ਹੈ।

## ਸੂਚਨਾਵਾਂ

ਤਰਕਸ਼ੀਲ ਲਹਿਰ ਦੇ ਸਾਰੇ ਸ਼ੁਭਚਿੰਤਕਾਂ ਨੂੰ ਸੂਚਿਤ ਕੀਤਾ ਜਾਂਦਾ ਹੈ ਕਿ ਸੁਸਾਇਟੀ ਨੇ ਅੰਧਵਿਸ਼ਵਾਸਾਂ ਖਿਲਾਫ ਇੱਕ ਲੜੀਵਾਰ ਸੀਰੀਅਲ ਤਿਆਰ ਕਰਕੇ ਦੂਰਦਰਸ਼ਨ ਦੇ ਕਿਸੇ ਚੈਨਲ 'ਤੋਂ ਵਿਖਾਉਣ ਦੀ ਯੋਜਨਾ ਬਣਾਈ ਹੈ। ਇਸ ਸਬੰਧੀ ਕੋਈ ਸੁਝਾਅ ਤੇ ਆਰਥਿਕ ਸਹਾਇਤਾ ਦੇਣ ਲਈ ਸੁਸਾਇਟੀ ਦੇ ਮੁੱਖ ਦਫਤਰ ਨਾਲ ਤਾਲਮੇਲ ਕੀਤਾ ਜਾਵੇ ।

ਸੂਬਾ ਕਮੇਟੀ,
ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:)

ਮੈਗਜ਼ੀਨ ਦੇ ਨਵੇਂ ਕਾਲਮ 'ਮੈਂ ਤਰਕਸ਼ੀਲ ਕਿਵੇਂ ਬਣਿਆ' ਲਈ ਪਾਠਕ ਆਪਣੇ ਮਨ ਵਿਚਲੀ ਖਿੱਚੋਤਾਣ ਅਤੇ ਸਮਾਜਿਕ ਵਿਰੋਧ ਬਾਰੇ ਆਪਣੇ ਨਿੱਜੀ ਤਜਰਬੇ ਪਾਠਕਾਂ ਨਾਲ ਸਾਂਝੇ ਕਰਨ ਲਈ ਲਿਖ ਕੇ ਭੇਜਣ । ..... ਅਦਾਰਾ

# ਜੰਗਲ

## ਵਿਜੇ ਬੰਬੇਲੀ

ਜਨਰਲ ਨਰੈਣ ਬਚਖੇਤੀ, ਭਾਰਤ ਸਰਕਾਰ ਦੇ ਵਣਾਂ ਦਾ ਆਹਲਾ ਅਫਸਰ, ਇਕ ਵੇਰ ਆਪਣੇ ਸਾਹਮਣੇ ਜੰਗਲ ਕਟਾਈ ਬਨਾਮ ਜੰਗਲ ਉਗਾਈ ਦੇ ਨਕਸ਼ੇ ਰੱਖੀ ਝੂਰ ਰਿਹਾ ਸੀ..."ਮਨੁੱਖੀ ਵਿਕਾਸ ਵਿੱਚ ਸਿਆਣਿਆਂ ਨੇ ਤਿੰਨ ਪੜਾਅ ਮੰਨੇ ਹਨ: ਜੰਗਲ ਪ੍ਰਧਾਨ ਸਭਿਆਤਾਵਾਂ ਦਾ ਦੌਰ, ਜੰਗਲ ਉੱਪਰ ਕਾਬੂ ਪਾ ਰਹੀਆਂ ਸਭਿਆਤਾਵਾਂ ਦਾ ਯੁੱਗ ਅਤੇ ਉਹ ਸਭਿਆਤਾਵਾਂ ਜਿਹੜੀਆਂ ਜੰਗਲਾਂ ਉਪਰ ਪੂਰੀ ਤਰ੍ਹਾਂ ਹਾਵੀ ਹੋ ਚੁੱਕੀਆਂ ਹਨ। ਮੈਨੂੰ ਬੜੇ ਦੁੱਖ ਨਾਲ ਕਹਿਣਾ ਪੈ ਰਿਹਾ ਹੈ ਕਿ ਸਾਡਾ ਦੇਸ਼ ਤੀਜੇ ਪੜਾਅ ਵਿਚੋਂ ਲੰਘ ਰਿਹਾ ਹ, ਜਿਸ 'ਚ ਕੇਵਲ ਜੰਗਲਾਂ ਦਾ ਹੀ ਨਹੀਂ ਸਗੋਂ ਸੱਭਿਅਤਾਵਾਂ ਦਾ ਵੀ ਵਿਨਾਸ਼ ਹੋਣ ਦਾ ਡਰ ਪੈਦਾ ਹੋ ਚੁਕਾ ਹੈ।"

ਰਿਗਵੇਦ, ਅੱਜ ਤੋਂ ਚਾਰ ਕੁ ਹਜ਼ਾਰ ਸਾਲ ਪਹਿਲਾਂ ਲਿਖਿਆ ਗਿਆ ਸੀ। ਉਦੋਂ ਸਾਡੀ ਧਰਤੀ ਕੁਦਰਤੀ ਸੋਮਿਆਂ ਨਾਲ ਮਾਲੋ-ਮਾਲ ਸੀ ਜਿਹੜੇ ਮਨੁੱਖ ਲਈ ਬਹੁਪੱਖੀ ਲਾਭ ਵਾਲੇ ਸਨ। ਆਪਣੇ ਆਲੇ-ਦੁਆਲੇ ਤੋਂ ਪ੍ਰਭਾਵਿਤ, ਵੇਲੇ ਦਾ ਚਿੰਤਕ ਮਨੁੱਖ ਇਸ ਲਿਖਤ ਵਿਚ 'ਰੱਬ' ਬਾਰੇ ਨਹੀਂ ਸਗੋਂ ਕੁਦਰਤ ਬਾਰੇ ਗੱਲ ਕਰਦਾ ਹੈ। ਸਾਡੇ ਅੱਜ ਦੇ ਵਿਗਿਆਨਕ ਵਿਚਾਰਧਾਰਾ ਵਾਲਿਆਂ ਵਿਚ ਇਸ ਲਿਖਤ ਬਾਰੇ ਕਿੰਨੇ ਵੀ ਮੱਤਭੇਦ ਕਿਉਂ ਨਾ ਹੋਣ ਪਰ ਇਸ ਵਿਚ ਕੁਦਰਤੀ ਸੋਮਿਆਂ ਦੀ ਜਿਵੇਂ ਬੱਲੇ ਬੱਲੇ ਕੀਤੀ ਗਈ ਹੈ ਉਸਦੇ ਕੁੱਝ ਤੱਥਾਂ ਦੀ ਹਾਮੀ ਭਰੇ ਬਿਨਾ ਅਸੀਂ ਨਹੀਂ ਰਹਿ ਸਕਦੇ। ਇਸ ਵਿਚ ਅੱਜ ਦੇ ਰਾਜਸਥਾਨ ਵਰਗੇ ਖਿੱਤਿਆਂ ਵਿਚ ਫੈਲੇ-ਪਸਰੇ ਨਖਲਿਸਤਾਨਾਂ ਅਤੇ ਇਨ੍ਹਾਂ ਖਿੱਤਿਆਂ ਦੀਆਂ ਉਪਜਾਊ ਸ਼ਾਹ-ਰਗਾਂ ਤੇ ਜੰਗਲਾਂ ਨੂੰ ਵੀ ਵਡਿਆਇਆ ਗਿਆ ਹੈ ਅਤੇ ਕੁਦਰਤ ਦੀ ਰਾਖੀ ਨੂੰ ਵੀ ਮੁੱਖ ਫਰਜ਼ ਕਿਹਾ ਗਿਆ ਹੈ।

ਪਰ ਲੱਗਦਾ ਹੈ, ਅਸੀਂ ਹੱਥੀਂ ਉਜਾੜੇ ਰਾਜਸਥਾਨ ਦੀ ਹੋਣੀ ਨੂੰ ਭੁੱਲ ਗਏ ਹਾਂ। ਕਿਸੇ ਸਮੇਂ ਸਾਰੇ ਸਥਾਨਾਂ 'ਚੋਂ ਇਹ ਰਾਜ ਸਿਰਮੌਰ ਸਥਾਨ ਰਖਦਾ ਸੀ । ਹਰਿਆ-ਭਰਿਆ ਇਹ ਖਿੱਤਾ ਕੁਝ ਸਦੀਆਂ 'ਚ ਉਦੋਂ ਧੂੜ ਵਿਚ ਬਦਲ ਗਿਆ ਜਦ ਜੰਗਲ ਖੁੱਸ ਗਏ। ਇਤਿਹਾਸ ਗਵਾਹ ਹੈ ਕਿ ਜ਼ਰੂਰੀ ਵਰਤੋਂ ਉਪਰੰਤ ਕੁਦਰਤੀ ਸੋਮਿਆਂ ਦੀ ਮੁੜ ਪੂਰਤੀ ਨਾ ਹੋਣ ਵਾਲੀ ਭੂਮੀ ਦਾ ਅੰਤਮ ਸਿੱਟਾ ਮਾਰੂਥਲ ਦੇ ਪੈਦਾ ਹੋਣ ਨਾਲ ਹੋਇਆ ਹੈ। ਮੌਜੂਦਾ ਮਾਰੂਥਲ ਮਾਰਕੋ, ਐਲਜੀਅਰ ਅਤੇ ਟਿਊਨੇਸ਼ੀਆ ਕਿਸੇ ਸਮੇਂ ਪ੍ਰਸਿੱਧ ਅਨਾਜ-ਖੇਤਰ ਸਨ। ਕੱਲ੍ਹ ਦਾ ਉਪਜਾਊ ਪਰਸ਼ੀਆ ਅੱਜ ਦਾ ਮਾਰੂਥਲ ਹੈ। ਹਰਿਆ-ਭਰਿਆ ਯੂਨਾਨ ਅੱਜ ਆਪਣੀ ਬੰਜਰ ਭੂਮੀ ਨੂੰ ਝੂਰ ਰਿਹਾ ਹੈ। ਕਿਉਂ ? ਇਹਨਾਂ ਨੇਂ ਜੰਗਲ ਅਤੇ ਬਨਸਪਤੀ ਦੀ ਕੋਈ ਪ੍ਰਵਾਹ ਹੀ ਨਹੀਂ ਕੀਤੀ ।

ਬਰਤਾਨਵੀਂ, ਫਰਾਂਸੀਸੀ ਅਤੇ ਡੱਚ ਸ਼ਹਿਨਸ਼ਾਹਾਂ ਨੇ ਆਪਣੇ ਖਿੱਤਿਆਂ ਵਿਚ ਤਾਂ ਮਾਰੂਥਲੀਕਰਨ ਨਹੀਂ ਹੋਣ ਦਿੱਤਾ ਪਰ ਇਨ੍ਹਾਂ ਏਸ਼ੀਆ, ਅਫਰੀਕਾ, ਆਸਟ੍ਰੇਲੀਆ, ਨਿਊਜ਼ੀਲੈਂਡ ਅਤੇ ਉੱਤਰੀ-ਅਮਰੀਕਾ ਦੀਆਂ ਨੌ-ਆਬਾਦੀਆਂ ਵਿਚ ਕੁਦਰਤੀ ਸੋਮਿਆਂ ਨੂੰ ਬਹੁਤ ਤਬਾਹ ਕੀਤਾ। ਕੀਨੀਆ, ਯੂਗਾਂਡਾ ਅਤੇ ਇਥੋਪੀਆ ਵਿਚ ਰੁੱਖ ਅਤੇ ਕੁਦਰਤੀ ਘਾਹ ਦੀ ਇੰਨੀ ਬੇਰਹਿਮੀ ਨਾਲ ਵੱਢ-ਟੁੱਕ ਕੀਤੀ ਗਈ ਕਿ ਨੀਲ ਨਦੀ ਦੇ ਸਹਿਜ ਵਹਿਣ ਨੂੰ ਵੀ ਖਤਰਾ ਪੈਦਾ ਹੋ ਗਿਆ।

ਇਵੇਂ ਹੀ ਰਾਜਸਥਾਨ ਦੀਆਂ ਰਾਜਪੂਤ ਸ਼ਹਿਨਸ਼ਾਹੀਆਂ ਥਾਰ ਵਿਚ ਖਤਮ ਹੋ ਗਈਆਂ। ਅੱਜ ਰਾਜਸਥਾਨ ਨੂੰ ਦੁਨੀਆਂ ਦਾ ਧੂੜ ਭਰਿਆ ਖਿੱਤਾ ਮੰਨਿਆ ਜਾਂਦਾ ਹੈ। ਪਿਛਲੇ ਦੋ ਦਹਾਕਿਆਂ ਵਿਚ ਹੀ ਇਹ ਮਾਰੂਥਲ ਅੱਠ ਫੀਸਦੀ ਵਧ ਗਿਆ ਹੈ। ਇਹੀ ਸਥਿਤੀ ਗੁਜਰਾਤ, ਹਰਿਆਣਾ, ਕਰਨਾਟਕਾ ਅਤੇ ਆਂਧਰਾ ਆਦਿ ਸਮੇਤ ਕਿਸੇ ਹੱਦ ਤੱਕ ਹੁਣ ਪੰਜਾਬ 'ਚ ਵੀ ਪੈਦਾ ਹੋ ਰਹੀ ਹੈ। ਅਜਿਹਾ ਕਿਉਂ ਵਾਪਰ ਰਿਹਾ ਹੈ? ਕਿਉਂਕਿ ਮੁਨਾਫੇ ਦੀ ਅੰਨ੍ਹੀ ਲਾਲਸਾ ਹੇਠ ਸਾਵੇਂ ਕੁਦਰਤੀ ਪ੍ਰਬੰਧ 'ਚ ਬੇ-ਕਿਰਕ ਦਖਲਅੰਦਾਜ਼ੀ ਕੀਤੀ ਜਾਂਦੀ ਰਹੀ। ਜੰਗਲਾਂ ਦੀ ਸੁਰੱਖਿਆ ਛਤਰੀ ਨੂੰ ਮਧੋਲ ਕੇ ਰੱਖ ਦਿੱਤਾ। ਸਿੱਟੇ ਵਜੋਂ ਰੁੱਤਾਂ ਅਤੇ ਵਰਖਾ ਗੜਬੜਾ ਗਈ, ਧਰਤੀ ਹੇਠਲਾ ਪਾਣੀ ਘਟ ਗਿਆ, ਤਾਪਮਾਨ ਲਗਾਤਾਰ ਵਧ ਰਿਹਾ ਹੈ, ਨਦੀਆਂ-ਚਸ਼ਮੇ ਸੁੱਕ ਗਏ, ਹਵਾ ਪਲੀਤ ਹੋ ਗਈ।

ਸੋ ਚੋਣ ਸਾਫ ਹੈ : ਵਣਾਂ ਤੋਂ ਸੱਖਣੀ ਭੂਮੀ ਜਾਂ ਹਰਿਆਵਲੀ ਧਰਤੀ, ਉਪਜਾਊ ਮਿੱਟੀ ਜਾਂ ਮਾਰੂਥਲ, ਕੁਦਰਤੀ ਸੋਮਿਆਂ ਨਾਲ ਭਰਪੂਰ ਕੁਦਰਤੀ ਦਾਮਨ ਜਾਂ ਖਾਲੀ ਝੋਲੀਆਂ ਆਦਿ। ਜੇਕਰ ਕੁਦਰਤ ਦੇ ਇਹ ਅੰਗ ਨਾ ਰਹੇ ਤਾਂ ਮਨੁੱਖ ਵੀ ਨਹੀਂ ਰਹੇਗਾ।

ਜੰਗਲ, ਮਿੱਟੀ ਦੀ ਬਣਤਰ ਘੜਨ ਵਾਲੇ ਕਾਰਖਾਨੇ ਹਨ। ਇਹ ਜੀਵ-ਜੰਤੂਆਂ ਲਈ ਆਕਸੀਜਨ ਅਤੇ ਖਾਧ-ਪਦਾਰਥ ਦੇਣ ਵਾਲੇ ਹਨ। ਇਹ ਵਰਖਾ ਨੂੰ ਪ੍ਰੇਰਿਤ ਕਰਦੇ ਹਨ। ਇਸ ਲਈ ਇਹ ਨਦੀਆਂ ਦੇ ਵੀ ਜਨਮ-ਦਾਤਾ ਹਨ। ਪਾਣੀ ਨੂੰ ਸਾਡੇ ਪੀਣ ਤੇ ਸਿੰਜਾਈ ਲਈ ਇਕ ਭੰਡਾਰ ਵਾਂਗ ਆਪਣੀਆਂ ਜੜ੍ਹਾਂ ਵਿਚ ਸੰਭਾਲ ਰਖਦੇ ਹਨ, ਮਿੱਟੀ ਖੁਰਨ ਨਹੀਂ ਦਿੰਦੇ। ਇਸ ਤਰ੍ਹਾਂ ਔੜ ਅਤੇ ਹੜ੍ਹ ਦੋਹਾਂ ਸਥਿਤੀਆਂ ਵਿਚ ਹੀ ਇਹ ਸਾਡੇ ਮਦਦਗਾਰ ਹਨ। ਮਾਰੂਥਲਾਂ ਦੀ ਨਿੱਕੀ-ਨਿੱਕੀ ਘਾਹ ਜਾਂ ਕੰਡਿਆਲੀ ਬਨਸਪਤੀ ਵੀ 179 ਤੋਂ 543 ਮਿਲੀਗ੍ਰਾਮ ਨਮੀ ਇਕ ਦਿਨ ਵਿਚ ਛਡਦੀ ਹੈ। ਜੰਗਲਾਂ ਦਾ ਇਕ ਵਰਗ ਕਿਲੋਮੀਟਰ ਰਕਬਾ ਵੀਹ ਤੋਂ ਪੰਜਾਹ ਘਣ ਮੀਟਰ ਪਾਣੀ ਆਪਣੀਆਂ ਜੜ੍ਹਾਂ ਵਿਚ ਸਾਡੇ ਲਈ ਸੰਭਾਲੀ ਰਖਦਾ ਹੈ। ਇਹ ਊਰਜਾ ਦੇ ਵੀ ਸ੍ਰੋਤ ਹਨ। ਇਨ੍ਹਾਂ ਕੋਲੋਂ ਅਥਾਹ ਭੋਜਨ ਮਿਲਦਾ ਹੈ, ਇਹ ਚਕਿਤਸਿਕ ਬੂਟੀਆਂ ਦੇ ਘਰ ਹੁੰਦੇ ਹਨ। ਸਾਡੀ ਪ੍ਰਿਥਵੀ ਉਪਰਲੇ ਸਾਰੇ ਪੌਦੇ ਤੇ ਰੁੱਖ ਹਰ ਵਰ੍ਹੇ ਲਗਭਗ 144 ਅਰਬ ਮੀਟਰਿਕ ਟਨ ਜੀਵੀ ਪਦਾਰਥ ਪੈਦਾ ਕਰਦੇ ਹਨ। ਇਹਨਾਂ ਦੀ ਨਮੀ ਅਤੇ ਪੱਤੇ ਆਦਿ ਧਰਤੀ ਨੂੰ ਠੰਡਾ, ਪੋਲਾ, ਅਤੇ ਜਰਖੇਜ਼ ਬਣਾਉਂਦੀ ਹੈ।

ਜੰਗਲਾਂ ਦੀ ਸਾਂਭ-ਸੰਭਾਲ ਦੀ ਮਹੱਤਤਾ ਨੂੰ ਉਜਾਗਰ ਕਰਦਿਆਂ ਵਾਤਾਵਰਣ ਮਾਹਿਰ ਗੰਗਾਨਾਥਨ ਨੇ ਕਿਹਾ ਸੀ, "ਭਾਰਤ ਦਾ ਭਵਿੱਖ ਪਦਾਰਥੀ ਸਹੂਲਤਾਂ ਅਤੇ ਰਾਜਨੀਤੀ ਦੇ ਤੱਕੜ ਵਿਚ ਨਹੀਂ ਸਗੋਂ ਭੌਤਿਕ ਤੱਕੜ ਵਿਚ ਲਟਕਦਾ ਹੈ ਅਤੇ ਚੌਗਿਰਦੇ ਨਾਲ ਜੁੜਿਆ ਹੋਇਆ ਹੈ। ਆਉਣ ਵਲੀ ਸਦੀ ਵਿਚ ਕੀ ਹੋਵੇਗਾ? ਇਸ ਦਾ ਨਿਤਾਰਾ ਇਸ ਗੱਲ ਉਪਰ ਆਧਾਰਤਿ ਹੋਣਾ ਹੈ ਕਿ ਅਸੀਂ ਆਪਣੀ ਮਿੱਟੀ ਅਤੇ ਰੁੱਖਾਂ ਦੀ ਸੰਭਾਲ ਕਿਵੇਂ ਕੀਤੀ ਹੈ।"





# ਅੰਗਦਾਨ-ਸਰੀਰਦਾਨ

## ਹਰਿੰਦਰ ਲਾਲੀ

ਦਾਨ ਕਰਨ ਦਾ ਮਤਲਬ ਹੁੰਦੈ ਕਿਸੇ ਜ਼ਰੂਰਤ-ਮੰਦ ਨੂੰ ਬਿਨਾ ਕਿਸੇ ਕੀਮਤ ਜਾਂ ਬਦਲ ਦੇ ਕੋਈ ਚੀਜ਼ ਮੁਫਤ ਵਿਚ ਦੇ ਦੇਣੀ। ਅਕਸਰ ਵੇਖਿਆ ਜਾਂਦੈ ਕਿ ਜ਼ਿਆਦਾ ਲੋਕੀਂ ਸਮਾਜ ਵਿਚ ਸਸਤੀ ਸ਼ੋਹਰਤ ਹਾਸਲ ਕਰਨ ਲਈ ਜਾਂ ਨਾਜਾਇਜ਼ ਕਮਾਈ ਨੂੰ ਜਾਇਜ਼ ਵਿਚ ਬਦਲਣ ਲਈ ਜਾਂ ਫਿਰ ਅੰਧਵਿਸ਼ਵਾਸ਼ਾਂ ਅਤੇ ਵਹਿਮਾਂ-ਭਰਮਾਂ ਵਾਲੇ ਮਨ ਵਿਚੋਂ ਉਪਜੇ ਕਿਸੇ ਖਤਰੇ, ਡਰ, ਭੈਅ, ਵਗੈਰਾ ਤੋਂ ਬਚਣ ਲਈ ਦਾਨ ਕਰਦੇ ਹਨ। ਬਹੁਤ ਘੱਟ ਲੋਕ ਹਨ ਜੋ ਅਜਿਹੇ ਦਾਨ ਬਿਨਾਂ ਕਿਸੇ ਲਾਲਚ ਤੋਂ ਕਰਦੇ ਹਨ, ਫਿਰ ਵੀ ਇਸ ਤਰ੍ਹਾਂ ਦੇ ਦਾਨ ਕੁਝ ਸੀਮਤ ਸਮੇਂ ਲਈ ਹੀ ਹੁੰਦੇ ਹਨ। ਪ੍ਰੰਤੂ ਕੁਝ ਦਾਨ ਅਜਿਹੇ ਵੀ ਕੀਤੇ ਜਾਂਦੇ ਹਨ ਜੋ ਦਾਨ ਲੈਣ ਵਾਲੇ ਦੇ ਸਾਰੀ ਉਮਰ ਕੰਮ ਆਉਂਦੇ ਹਨ ਜਿਵੇਂ ਸਰੀਰ ਦਾ ਕੋਈ ਅੰਗ ਅੱਖਾਂ, ਗੁਰਦੇ, ਦਿਲ ਜਾਂ ਪੂਰਾ ਸਰੀਰ ਹੀ ਦਾਨ ਕਰ ਦੇਣਾ। ਹੁਣ ਸਮਾਂ ਬਦਲ ਚੁੱਕਿਆ ਹੈ। ਤਰਕਸ਼ੀਲ ਸੁਸਾਇਟੀ ਨੇ ਅੰਗ ਦਾਨ, ਸਰੀਰ-ਦਾਨ ਕਰਨ ਦੀ ਪ੍ਰਵਿਰਤੀ ਨੂੰ ਆਮ ਲੋਕਾਂ ਵਿਚ ਪ੍ਰਚਾਰਨ ਅਤੇ ਪ੍ਰਸਾਰਨ ਦਾ ਬੀੜਾ ਚੁੱਕਿਆ ਹੈ ਤਾਂ ਜੋ ਇਸ ਸਬੰਧੀ ਲੋਕਾਂ ਵਿਚ ਪਾਏ ਜਾਣ ਵਾਲੇ ਫੋਕੇ ਭਰਮ, ਗਲਤ ਅਤੇ ਗੈਰ-ਵਿਗਿਆਨਕ ਵਿਚਾਰ ਖਤਮ ਕੀਤੇ ਜਾਣ।

ਬਹੁਤ ਲੋਕੀਂ ਇਸ ਕਰਕੇ ਕੋਈ ਅੰਗ ਦਾਨ ਨਹੀਂ ਕਰਦੇ ਕਿ ਅਗਲੇ ਜਨਮ ਵਿਚ ਉਹ ਇਸ ਅੰਗ ਤੋਂ ਬਿਨਾਂ ਹੀ ਪੈਦਾ ਹੋਣਗੇ। ਯਾਨੀ ਜੇ ਅੱਖਾਂ ਦਾਨ ਕਰ ਦਿੱਤੀਆਂ ਤਾਂ ਬਿਨਾਂ ਅੱਖਾਂ ਤੋਂ, ਜੇ ਗੁਰਦਾ ਦਾਨ ਕਰ ਦਿੱਤਾ ਤਾਂ ਬਿਨਾ ਗੁਰਦੇ ਤੋਂ ਹੀ ਪੈਦਾ ਹੋਣਗੇ। ਜੇ ਖ਼ੂਨ ਦਾਨ ਕਰ ਦਿੱਤਾ ਤਾਂ ਉਹ ਵਿਅਕਤੀ ਬਹੁਤ ਹੀ ਕਮਜ਼ੋਰ ਹੋ ਜਾਵੇਗਾ ਜਾਂ ਉਸਦੇ ਸਰੀਰ ਵਿਚ ਖ਼ੂਨ ਕੇਵਲ ਨਾਮਾਤਰ ਹੀ ਰਹਿ ਜਾਵੇਗਾ। ਵਿਗਿਆਨ ਨੇ ਸਾਬਤ ਕਰ ਦਿੱਤਾ ਹੈ ਕਿ ਕੋਈ ਪੁਨਰ-ਜਨਮ ਜਾਂ ਅਗਲਾ ਜਨਮ ਨਹੀਂ ਹੁੰਦਾ। ਹੁਣ ਤੱਕ ਜਿੱਥੇ ਕਿਤੇ ਵੀ ਕੋਈ ਪੁਨਰ-ਜਨਮ ਹੋਣ ਦੀ ਘਟਨਾ ਦੀ ਅਫਵਾਹ ਫੈਲੀ ਹੈ ਤਾਂ ਤਰਕਸ਼ੀਲਾਂ ਨੇ ਪੜਤਾਲ ਕਰਨ ਉਪਰੰਤ ਉਸਦਾ ਪਰਦਾਫਾਸ਼ ਕਰਕੇ ਉਨ੍ਹਾਂ ਘਟਨਾਵਾਂ ਨੂੰ ਝੂਠੀਆਂ ਅਤੇ ਮਨਘੜਤ ਸਾਬਤ ਕੀਤਾ ਹੈ। ਇਸ ਲਈ ਸਾਨੂੰ ਅਜਿਹੇ ਕਲਪਤ ਅਗਲੇ ਜਨਮ ਬਾਰੇ ਸੋਚ ਸੋਚ ਕੇ ਐਵੇਂ ਨਹੀਂ ਡਰਨਾ ਚਾਹੀਦਾ। ਸਾਡਾ ਬੱਸ ਇਹ ਹੀ ਜਨਮ ਹੈ। ਜਦੋਂ ਸਾਡੇ ਸਰੀਰ ਦੇ ਖ਼ੂਨ ਦੇ ਨਵੇਂ ਸੈਲ ਬਣਨ ਤੋਂ ਹਟ ਜਾਂਦੇ ਹਨ ਤਾਂ ਸਾਡਾ ਦਿਲ ਸਰੀਰ ਦੇ ਬਾਕੀ ਅੰਗਾਂ ਨੂੰ ਖ਼ੂਨ ਸਪਲਾਈ ਕਰਨ ਤੋਂ ਅਸਮਰਥ ਹੋ ਜਾਂਦੈ ਜਿਸ ਕਾਰਨ ਸਰੀਰਕ ਪ੍ਰਣਾਲੀ ਕੰਮ ਕਰਨਾ ਬੰਦ ਕਰ ਦਿੰਦੀ ਹੈ ਜਿਸ ਨੂੰ ਅਸੀਂ ਮੌਤ ਦੇ ਨਾਮ ਨਾਲ ਜਾਣਦੇ ਹਾਂ। ਇਸ ਤੋਂ ਬਾਅਦ ਸਾਡਾ ਕੋਈ ਹੋਰ ਜਨਮ ਨਹੀਂ ਹੁੰਦਾ। ਇਸੇ ਤਰ੍ਹਾਂ ਜੇਕਰ ਅਸੀਂ ਖ਼ੂਨ ਦਾਨ ਕਰਦੇ ਹਾਂ ਤਾਂ ਕੁਝ ਹੀ ਦਿਨਾਂ ਵਿਚ ਖ਼ੂਨ ਦੀ ਪੂਰਤੀ ਆਪਣੇ ਆਪ ਹੋ ਜਾਂਦੀ ਹੈ ਜੋ ਸਾਡੇ ਦੁਆਰਾ ਖਾਧੇ ਹੋਏ ਭੋਜਨ ਤੋਂ ਹੁੰਦੀ ਹੈ।

ਜੁਗਾਂ-ਜੁਗਾਂਤਰਾਂ ਤੋਂ ਇਹ ਮਿੱਥ ਚਲੀ ਆਉਂਦੀ ਹੈ ਕਿ ਮਰਨ ਉਪਰੰਤ ਇਨਸਾਨ ਦਾ ਸਰੀਰ ਬੇਕਾਰ ਹੋ ਜਾਂਦੈ ਯਾਨੀ ਕਿਸੇ ਕੰਮ ਨਹੀਂ ਆਉਂਦਾ ਜਦੋਂ ਕਿ ਜਾਨਵਰਾਂ ਦੇ ਦੰਦਾਂ, ਪੰਖਾਂ, ਹੱਡਾਂ, ਚਮੜੀ, ਸਿੰਗਾਂ ਵਗੈਰਾ ਤੋਂ ਕਾਫੀ ਚੀਜ਼ਾਂ ਬਣਾਈਆਂ ਜਾਂਦੀਆਂ ਹਨ ਜੋ ਇਨਸਾਨ ਦੇ ਹਰ ਸਮੇਂ ਕੰਮ ਆਉਂਦੀਆਂ ਹਨ। ਸਮਾਜ ਦੇ ਚੇਤੰਨ ਅਤੇ ਵਿਗਿਆਨਕ ਸੋਚਣੀ ਵਾਲੇ ਵਿਅਕਤੀਆਂ ਨੇ ਆਪਣੇ ਅੰਗ ਅਤੇ ਸਰੀਰ ਦਾਨ ਕਰਕੇ ਸਾਬਤ ਕਰ ਦਿੱਤੈ ਕਿ ਮਨੁੱਖ ਦਾ ਸਰੀਰ ਜਿਉਂਦੇ ਜੀਅ ਅਤ ਮਰਨ ਤੋਂ ਬਾਅਦ ਵੀ ਕੰਮ ਆ ਸਕਦੈ। ਹੋ ਸਕਦੈ ਕਿ ਪਾਠਕਾਂ ਦੇ ਦਿਮਾਗ ਵਿਚ ਇਹ ਵਿਚਾਰ ਆਵੇ ਕਿ ਅੱਖਾਂ ਵਗੈਰਾ ਤਾਂ ਵਰਤੀਆਂ ਜਾ ਸਕਦੀਆਂ ਹਨ ਫਿਰ ਬਾਕੀ ਮੁਰਦਾ ਸਰੀਰ ਨੂੰ ਦਾਨ ਕਰਨ ਦਾ ਸਮਾਜ ਨੂੰ ਕੀ ਫਾਇਦਾ ਹੋ ਸਕਦੈ। ਚਾਹੇ ਅੱਜ ਦੇ ਸਮੇਂ ਵਿਚ ਵਿਗਿਆਨਕ ਡਾਕਟਰਾਂ ਨੇ ਕਾਫੀ ਤਰੱਕੀ ਕਰਕੇ ਕੁਝ ਬਣਾਵਟੀ ਅੰਗ ਵਗੈਰਾ ਤਿਆਰ ਕਰਕੇ ਕਈ ਲੋਕਾਂ ਦੀ ਜ਼ਿੰਦਗੀ ਸੁਖਾਲੀ ਕਰ ਦਿੱਤੀ ਹੈ ਪ੍ਰੰਤੂ ਸਰੀਰ ਦੇ ਕਾਫੀ ਸਾਰੇ ਅੰਗਾਂ ਨੂੰ ਬਣਾਵਟੀ ਤਰੀਕੇ ਨਾਲ ਤਿਆਰ ਨਹੀਂ ਕੀਤਾ ਜਾ ਸਕਿਆ, ਸਗੋਂ ਕਾਫੀ ਸਾਰੀਆਂ ਬਿਮਾਰੀਆਂ ਵੀ ਅਜਿਹੀਆਂ ਹਨ ਜਿਨ੍ਹਾਂ ਦਾ ਇਲਾਜ ਅਜੇ ਖੋਜਿਆ ਜਾਣਾ ਹੈ। ਅਜਿਹੀਆਂ ਖੋਜਾਂ ਨੂੰ ਅਮਲੀ ਰੂਪ ਦੇਣ ਲਈ ਮੁਰਦਾ ਸਰੀਰਾਂ ਦੀ ਬਹੁਤ ਲੋੜ ਹੈ। ਮੈਡੀਕਲ ਵਿਸ਼ੇ ਦੇ ਵਿਦਿਆਰਥੀਆਂ ਨੂੰ ਕੋਰਸ ਦੌਰਾਨ ਇਕ ਸਾਲ ਸਰੀਰਕ ਸਰੰਚਨਾ ਸਬੰਧੀ ਜਾਣਕਾਰੀ ਅਤੇ ਫਿਰ ਅਪਰੇਸ਼ਨ ਕਰਨ ਦਾ ਅਭਿਆਸ ਵੀ ਕਰਾਇਆ ਜਾਂਦੈ ਅਤੇ ਚੀਰਫਾੜ ਕਰਕੇ ਅੰਦਰੂਨੀ ਅੰਗਾਂ ਦੀ ਸਥਿਤੀ ਅਤੇ ਕਾਰਜ-ਪ੍ਰਣਾਲੀ ਬਾਰੇ ਦੱਸਿਆ ਜਾਂਦੈ। ਇਸ ਲਈ ਸਰੀਰ ਦਾਨ ਕੀਤਾ ਜਾਣਾ ਵੀ ਸਮਾਜ ਦੀ ਇਕ ਵਡਮੁੱਲੀ ਸੇਵਾ ਹੈ। ਜੋ ਵੀ ਵਿਅਕਤੀ ਅੰਗ-ਦਾਨ ਜਾਂ ਸਰੀਰ-ਦਾਨ ਕਰਦੈ, ਉਸਦੀ ਮੌਤ ਤੋਂ ਬਾਅਦ ਇਹ ਦਾਨ ਸਵੀਕਾਰਿਆ ਜਾਂਦੈ, ਜਿਉਂਦੇ ਜੀ ਨਹੀਂ ਜਿਵੇਂ ਕਿ ਕਈ ਲੋਕ ਅਜੇ ਵੀ ਇਸ ਬਾਰੇ ਭੁਲੇਖੇ ਵਿਚ ਹੀ ਹਨ।

ਤਰਕਸ਼ੀਲ ਦ੍ਰਿਸ਼ਟੀਕੋਣ ਤੋਂ ਅੰਗ-ਦਾਨ ਜਾਂ ਸਰੀਰ-ਦਾਨ ਕਰਨਾ ਇਸ ਲਈ ਵੀ ਮਹੱਤਵਪੂਰਨ ਬਣ ਜਾਂਦਾ ਹੈ ਕਿ ਇਸ ਨਾਲ ਸਾਡੇ ਸਮਾਜ ਵਿਚ ਪੀੜ੍ਹੀ-ਦਰ-ਪੀੜ੍ਹੀ ਚਲੇ ਆ ਰਹੇ ਬਹੁਤ ਸਾਰੇ ਅੰਧਵਿਸ਼ਵਾਸ਼ਾਂ ਅਤੇ ਵਹਿਮ-ਭਰਮਾਂ ਦਾ ਅੰਤ ਹੋ ਜਾਂਦੈ। ਜਿਵੇਂ ਇਹ ਸੋਚਣਾ ਕਿ ਕਿਸੇ ਲਾਸ਼ ਨੂੰ ਅੱਗ ਵਿਚ ਜਲਾਉਣ ਜਾਂ ਦਫਨਾਉਣ, ਉਸ ਦੇ ਫੁੱਲ ਹਰਦੁਆਰ ਜਾਂ ਕੀਰਤਪੁਰ ਪਾਉਣ, ਸਧਾਰਨ ਪਾਠ ਜਾਂ ਗਰੁੜ ਪਰਾਣ ਦਾ ਪਾਠ ਕਰਾ ਕੇ ਭੋਗ ਪਵਾਉਣ, ਅੰਤਿਮ ਅਰਦਾਸ ਦੇ ਰੂਪ ਵਿਚ

ਮਹਿੰਗੀਆਂ ਅਤੇ ਬੇਲੋੜੀਆਂ, ਫੋਕੀਆਂ ਧਾਰਮਿਕ ਰਸਮਾਂ ਪੂਰੀਆਂ ਇਸ ਲਈ ਕਰਨੀਆਂ ਤਾਂ ਜੋ ਮਰਨ ਵਾਲੇ ਦੀ 'ਰੂਹ' ਦੀ ਗਤੀ ਹੋ ਜਾਵੇ ਅਤੇ ਕੋਈ ਕਥਿਤ ਭੂਤ, ਪ੍ਰੇਤ, ਚੁੜੇਲ, ਕਚੀਲ, ਜਿੰਨ ਨਾ ਬਣ ਜਾਵੇ ਜਾਂ ਕਿਸੇ ਹੋਰ ਭੈੜੀ ਜੂਨ ਵਿਚ ਨਾ ਚਲੀ ਜਾਵੇ। ਪਰ ਜਦੋਂ ਕੋਈ ਵਿਅਕਤੀ ਇਹ ਸਮਝ ਜਾਵੇ ਕਿ ਕੋਈ ਰੂਹ ਜਾਂ ਆਤਮਾ ਨਹੀਂ ਹੁੰਦੀ, ਨਾ ਹੀ ਕਿਸੇ ਦਾ ਕੋਈ ਪੁਨਰ ਜਾਂ ਹੋਰ ਜਨਮ ਹੁੰਦਾ ਹੈ ਤਾਂ ਫਿਰ ਕਿਸੇ ਕਲਪਿਤ ਰੂਹ ਜਾਂ ਆਤਮਾ ਵਗੈਰਾ ਦੀ ਗਤੀ ਦਾ ਕੋਈ ਅਰਥ ਹੀ ਨਹੀਂ ਰਹਿ ਜਾਂਦਾ। ਤਦ ਹੀ ਉਹ ਵਿਅਕਤੀ ਆਪਣਾ ਜਾਂ ਆਪਣੇ ਕਿਸੇ ਸਕੇ-ਸਬੰਧੀ ਦਾ ਕੋਈ ਅੰਗ ਜਾਂ ਸਰੀਰ ਦਾਨ ਕਰਦਾ ਹੈ। ਕਿਸੇ ਇਕ ਵਿਅਕਤੀ ਵੱਲੋਂ ਅਜਿਹਾ ਕਰਨ ਨਾਲ ਵੇਖਣ ਅਤੇ ਸੁਣਨ ਵਾਲੇ ਲੋਕਾਂ ਵਿਚ ਇਹ ਸੁਨੇਹਾ ਬਹੁਤ ਅਸਰਦਾਰ ਅਤੇ ਜ਼ੋਰਦਾਰ ਤਰੀਕੇ ਨਾਲ ਪਹੁੰਚਦਾ ਹੋਇਆ ਸਾਡੇ ਸਮਾਜ ਦੇ ਲੋਕਾਂ ਵਿੱਚ ਪਾਏ ਜਾ ਰਹੇ ਉਪਰੋਕਤ ਬਹੁਤ ਸਾਰੇ ਵਹਿਮਾਂ-ਭਰਮਾਂ ਅਤੇ ਅੰਧਵਿਸ਼ਵਾਸਾਂ ਨੂੰ ਜੇ ਪੂਰੀ ਤਰਾਂ ਖਤਮ ਨਹੀਂ ਕਰ ਸਕਦਾ ਤਾਂ ਕਾਫੀ ਹੱਦ ਤੱਕ ਘਟਾ ਜ਼ਰੂਰ ਦਿੰਦਾ ਹੈ, ਸਿੱਟੇ ਵਜੋਂ ਲੋਕ ਵਿਗਿਆਨਕ ਅਤੇ ਪਾਰਖੂ ਤਰੀਕੇ ਨਾਲ ਸੋਚਣ ਲੱਗ ਪੈਂਦੇ ਹਨ। ਇਸ ਲਈ ਅੰਗ ਦਾਨ ਜਾਂ ਸਰੀਰ ਦਾਨ ਦਾ ਕੀਤਾ ਜਾਣਾ ਵੀ ਇਕ ਨਰੋਏ ਅਤੇ ਸਿਹਤਮੰਦ ਸਮਾਜ ਦੀ ਸਿਰਜਣਾ ਕਰਨ ਵਿਚ ਪ੍ਰੇਰਨਾ ਦੇਣ ਵਾਲਾ ਮੀਲ-ਪੱਥਰ ਸਾਬਤ ਹੋ ਸਕਦਾ ਹੈ। ਸਾਡੇ ਦੇਸ਼ ਵਿਚ ਅੰਗਦਾਨ-ਸਰੀਰ ਦਾਨ ਕਰਨ ਸਬੰਧੀ ਜਾਗਰੂਕਤਾ ਦੀ ਬੇਹੱਦ ਕਮੀ ਹੈ, ਇਸ ਲਈ ਸਾਨੂੰ ਧਾਰਮਿਕ ਜਾਂ ਅਧਿਆਤਮਕ ਚਿੰਤਨ ਦੀ ਬਜਾਏ ਵਿਗਿਆਨਕ ਅਤੇ ਅਗਾਂਹਵਧੂ ਵਿਚਾਰਾਂ ਦੇ ਚਿੰਤਨ ਨੂੰ ਮਹੱਤਵ ਦੇਣਾ ਚਾਹੀਦੈ ਤਾਂ ਜੋ ਇਕ ਵਧੀਆ ਅਤੇ ਨਰੋਏ ਸਮਾਜ ਦੀ ਸਿਰਜਣਾ ਕੀਤੀ ਜਾ ਸਕੇ।

ਦਾਨ ਕੀਤੇ ਹੋਏ ਸਰੀਰਾਂ ਦੀ ਸਾਂਭ-ਸੰਭਾਲ ਲਈ ਅਨਾਟਮੀ ਐਕਟ ਦੇ ਤਹਿਤ ਵੱਖ-ਵੱਖਰੇ ਮੈਡੀਕਲ ਕਾਲਜਾਂ ਅਤੇ ਹਸਪਤਾਲਾਂ ਵਿਚ ਅਨਾਟਮੀ ਵਿਭਾਗ ਬਣਾਏ ਹੋਏ ਹਨ। ਦਾਨ ਕਰਨ ਲਈ ਮ੍ਰਿਤਕ ਸਰੀਰ ਨੂੰ ਮੌਤ ਉਪਰੰਤ ਸਰਦੀਆਂ ਵਿੱਚ 48 ਤੋਂ 72 ਘੰਟਿਆਂ ਦੇ ਵਿੱਚ-ਵਿੱਚ, ਗਰਮੀਆਂ ਵਿੱਚ 24 ਤੋਂ 30 ਘੰਟਿਆਂ ਦੇ ਅੰਦਰ ਅੰਦਰ ਅਤੇ ਬਰਸਾਤ ਦੇ ਮੌਸਮ ਵਿੱਚ 36 ਘੰਟਿਆਂ ਦੇ ਸਮੇਂ ਵਿੱਚ ਹੀ ਸਬੰਧਤ ਅਨਾਟਮੀ ਵਿਭਾਗ ਵਿਚ ਪਹੁੰਚਾਇਆ ਜਾ ਸਕਦਾ ਹੈ। ਇਸਦੇ ਲਈ ਜ਼ਰੂਰੀ ਹੈ ਕਿ ਸਰੀਰ ਨੂੰ ਬਰਫ਼ 'ਚ ਲਾ ਕੇ ਠੰਡਾ ਰੱਖਿਆ ਜਾਵੇ ਅਤੇ ਨੱਕ, ਕੰਨ ਵਿਚ ਰੂੰ ਲਗਾ ਦਿੱਤੀ ਜਾਵੇ। ਅਨਾਟਮੀ ਵਿਭਾਗ ਦੁਆਰਾ ਮ੍ਰਿਤਕ ਸਰੀਰ ਦੀ ਰਸੀਦ ਜਾਰੀ ਕੀਤੀ ਜਾਂਦੀ ਹੈ, ਮੌਤ ਦਾ ਸਰਟੀਫਿਕੇਟ ਨਹੀਂ ਜਾਰੀ ਕੀਤਾ ਜਾਂਦਾ। ਇਸ ਲਈ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਮੌਤ ਦਾ ਸਰਟੀਫਿਕੇਟ ਪਹਿਲਾਂ ਹੀ ਬਣਾ ਲਿਆ ਜਾਵੇ। ਵੈਸੇ ਇਸ ਸਬੰਧੀ ਕੋਈ ਕਾਨੂੰਨੀ ਅੜਿੱਚਣ ਨਹੀਂ ਪੈਂਦੀ।

ਪੰਜਾਬ, ਹਰਿਆਣਾ ਅਤੇ ਚੰਡੀਗੜ੍ਹ ਦੇ ਇਲਾਕਿਆਂ ਵਿਚ ਰਹਿਣ ਵਾਲੇ ਦਾਨੀ ਸੱਜਣ ਜੋ ਸਰੀਰ ਦਾਨ ਕਰਨ ਦੀ ਇੱਛਾ ਰਖਦੇ ਹਨ ਉਹ ਮੌਲਾਨਾ ਆਜ਼ਾਦ ਮੈਡੀਕਲ ਕਾਲਜ, ਦਿੱਲੀ, ਪੀ.ਜੀ. ਆਈ.ਐਮ.ਐਸ. ਰੋਹਤਕ, ਮੈਡੀਕਲ ਕਾਲਜ ਮੁਲਾਣਾ, (ਅੰਬਾਲਾ), ਮੈਡੀਕਲ ਕਾਲਜ ਅਗ੍ਰੋਹਾ (ਹਿਸਾਰ), ਸਰਕਾਰੀ ਮੈਡੀਕਲ ਕਾਲਜ 38-ਬੀ, ਚੰਡੀਗੜ੍ਹ, ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਫਰੀਦਕੋਟ, ਸਰਕਾਰੀ ਮੈਡੀਕਲ ਕਾਲਜ, ਅੰਮ੍ਰਿਤਸਰ, ਗੁਰੂ ਰਾਮਦਾਸ ਮੈਡੀਕਲ ਕਾਲਜ, ਅੰਮ੍ਰਿਤਸਰ ਅਤੇ ਸਰਕਾਰੀ ਮੈਡੀਕਲ ਕਾਲਜ ਪਟਿਆਲਾ 'ਚੋਂ ਕਿਸੇ ਵਿੱਚ ਬਣੇ ਅਨਾਟਮੀ ਵਿਭਾਗ ਨਾਲ ਸੰਪਰਕ ਕਰਨ ਉਪਰੰਤ ਫਾਰਮ ਭਰਕੇ ਆਪਣੇ ਸਰੀਰ ਸਬੰਧੀ ਰਜਿਸਟਰਡ ਵਸੀਅਤ ਕਰਵਾ ਸਕਦਾ ਹੈ ਜਾਂ ਫਿਰ ਨੇੜੇ ਦੀ ਤਰਕਸ਼ੀਲ ਸੁਸਾਇਟੀ ਦੀ ਇਕਾਈ ਤੋਂ ਲੋੜੀਂਦੀ ਮਦਦ ਲੈ ਸ਼ਕਦਾ ਹੈ। ਸਰੀਰ ਦਾਨੀ ਦੀ ਮੌਤ ਉਪਰੰਤ ਉਸਦੇ ਸਰੀਰ ਨੂੰ ਪਹੁੰਚਾਉਣ ਦੀ ਜ਼ਿੰਮੇਵਾਰੀ ਉਸਦੇ ਸਕੇ-ਸਬੰਧੀਆਂ ਦੀ ਹੀ ਹੁੰਦੀ ਹੈ, ਲੇਕਿਨ ਕਈ ਵਾਰ ਜਰੂਰਤ ਪੈਣ ਉਤੇ ਸਬੰਧਤ ਅਨਾਟਮੀ ਵਿਭਾਗ ਨੂੰ ਸੂਚਿਤ ਕਰਨ ਉਪਰੰਤ ਉਥੋਂ ਐਂਬੂਲੈਂਸ ਵੀ ਮੰਗਵਾਈ ਜਾ ਸਕਦੀ ਹੈ। ✪

## ਜੀਵਨ ਗਾਲੀ ਜਾਂਦੇ ਨੇ

ਪ੍ਰੇਮ ਸਿੰਘ ਮਸਤਾਨਾ

ਵਹਿਮਾਂ ਭਰਮਾਂ ਦੇ ਵਿੱਚ ਲੋਕੀਂ ਜੀਵਨ ਗਾਲੀ ਜਾਂਦੇ ਨੇ
ਵਿਹਲੜ ਇਹਨਾਂ ਦੇ ਸਿਰ ਸਦਕੇ ਟੱਬਰ ਪਾਲੀ ਜਾਂਦੇ ਨੇ
ਅਣ ਚੋਪੜੀਆਂ ਦਿੰਦੇ ਨੇ ਉਹ ਬੱਚਿਆਂ ਨੂੰ ਤੇ ਬੁੱਢਿਆਂ ਨੂੰ
ਪਰ ਮਟੀਆਂ ਤੇ ਦੇਸੀ ਘਿਉ ਦੇ ਦੀਵੇ ਬਾਲੀਂ ਜਾਂਦੇ ਨੇ
ਖੀਰ ਕੜਾਹ ਪਹਿਲਾਂ ਦਿੰਦੇ ਨੇ ਡੇਰੇ ਜਾਂ ਗੁਰਦੁਆਰੇ ਨੂੰ
ਰੋਂਦੇ ਬੱਚਿਆਂ ਨੂੰ ਓਨਾ ਚਿਰ ਹੱਸ ਕੇ ਟਾਲੀ ਜਾਂਦੇ ਨੇ
ਦਾਰੂ ਬੂਟੀ ਦੀ ਖਾਤਰ ਤਾਂ ਕਰ ਜਾਂਦੇ ਨੇ ਘੌਲ ਬੜੀ
ਪਰ 'ਬੁੱਲੇ ਦੀ ਖਾਤਰ ਡੇਰੇ ਵਲ ਨੂੰ ਛਾਲੀਂ ਜਾਂਦੇ ਨੇ
ਰੋਜ਼ ਪਖੰਡ ਨਵੇਂ ਚਲਦੇ ਨੇ, ਰੋਜ਼ ਨਵਾਂ ਧੋਖਾ ਹੁੰਦੈ
ਮੂਰਖ ਤਾਂ ਵੀ ਮੂਰਤੀਆਂ ਨੂੰ ਦੁੱਧ ਪਿਆਲੀ ਜਾਂਦੇ ਨੇ
ਧੂਏਂ ਦਾ ਪ੍ਰਦੂਸ਼ਣ ਵੀ ਹੈ, ਜੰਗਲ ਵੀ ਘਟਦਾ ਜਾਂਦੈ
ਸਾਧ ਅਜਾਈਂ ਧੂਣੇ ਲਾ ਕੇ ਲੱਕੜ ਜਾਲੀ ਜਾਂਦੇ ਨੇ
ਤਾਂਹੀ ਇੱਕੋ ਲਗਦੇ ਮੰਦਿਰ, ਮਸਜਿਦ ਤੇ ਗੁਰਦੁਆਰਾ ਵੀ
ਭਾਈ, ਪੰਡਤ, ਮੁੱਲਾਂ ਠੇਕੇ ਨੂੰ ਤਰਕਾਲੀਂ ਜਾਂਦੇ ਨੇ
ਆਪਣੀ ਰੇਖਾ ਕਿਉਂ ਨਹੀਂ ਪੜ੍ਹਦੇ, ਬੈਠੇ ਜੋ ਫੁੱਟਪਾਥਾਂ ਤੇ?
ਰਾਹੂ ਕੇਤੂ 'ਮਸਤਾਨੇ' ਦੇ ਘਰ 'ਚ ਬਿਠਾਲੀ ਜਾਂਦੇ ਨੇ।

ਬਸਤੀ ਦੇ ਥੇਹਾਂ ਦੇ ਵਿੱਚੋਂ ਕੱਲ੍ਹ ਦੇ ਕਈ ਨਿਸ਼ਾਨ ਮਿਲੇ,
ਹੱਥ-ਜੁੜੀਆਂ ਲਾਸ਼ਾਂ ਦੇ ਕੋਲੋਂ ਪੱਥਰ ਦੇ ਭਗਵਾਨ ਮਿਲੇ।





# ਉੱਡਣ ਵਾਲਾ ਅੰਡਾ

ਰਾਜਿੰਦਰ ਜੀਤ

ਅੱਜ ਫੇਰ ਉਸੇ ਵਕਤ, ਉਸੇ ਥਾਂ, ਉਸੇ ਘਰ ਅੱਗੇ ਭੀੜ ਇਕੱਠੀ ਹੋਈ ਖੜ੍ਹੀ ਸੀ। ਪੰਜ-ਸੱਤ ਵਿਅਕਤੀ ਗੱਲ ਨੂੰ ਗੰਭੀਰਤਾ ਨਾਲ ਲੈਣ ਵਾਲੇ ਤੇ ਬਾਕੀ ਤਮਾਸ਼ਬੀਨ। ਰੌਲਾ ਵੀ ਤਮਾਸ਼ਬੀਨ ਹੀ ਵੱਧ ਪਾ ਰਹੇ ਸਨ। ਇਕ ਨੇ ਉੱਚੀ ਸੁਰ 'ਚ ਕਿਹਾ, "ਓ ਬਈ, ਪਰਸੋਂ ਜਿਹੜੀ ਮਾਤਾ ਆਈ ਸੀ, ਉਹ ਆਖ ਕੇ ਗਈ ਸੀ ਕਿ ਤੁਹਾਡੇ ਘਰ 'ਤੇ ਹੁਣ ਕੋਈ ਵਾਰ ਨਹੀਂ ਕਰ ਸਕਦਾ...ਮੈਨੂੰ ਲਗਦੈ ਉਹਦਾ ਦੇਵਤਾ ਖੁਸ਼ ਨਹੀਂ ਹੋਇਆ। ਕੱਲ੍ਹ ਇਹਨਾਂ ਦੇ ਵਾਰੇ 'ਤੇ ਆਂਡਾ ਪਿਆ ਸੀ, ਅੱਜ ਪੱਲੀਆਂ ਹੇਠਾਂ।"

ਇਕ ਨੇ ਕਿਹਾ, "ਮੈਨੂੰ ਤਾਂ ਯਾਰ ਲਗਦੈ ਇਹ ਊਈਂ ਘਬਰਾਈ ਜਾਂਦੇ ਐ, ਇਹ ਆਂਡੇ ਆਖਰ ਹੈਗੇ ਤਾਂ ਕੁਕੜੀਆਂ ਦੇ ਈ, ਬਣਾ ਕੇ ਭੁਰਜੀ ਖਾ ਲਿਆ ਕਰਨ। ਐਵੇਂ ਕਦੇ ਬਾਬਾ ਲੈ ਆਂਦਾ ਕਦੇ ਮਾਤਾ ਲੈ ਆਂਦੀ। ਜਿਹੜੀ ਮਾਤਾ ਦੀ ਗੱਲ ਤੂੰ ਕਰਦੈਂ...ਜਿਹੜੀ ਪਰਸੋਂ ਆਈ ਸੀ, ਮੈਂ ਸੁਣਿਆ ਇੱਕੀ ਸੌ ਨਕਦ ਤੇ ਸਵਾ ਪੰਜ ਕਿਲੋ ਦੇਸੀ ਘਿਓ ਲੈ ਕੇ ਗਈ ਐ। ਆਂਡਾ ਆਉਣੋਂ ਹਟਿਆ ਨੀਂ...।"

ਇਕ ਹੋਰ ਨੇ ਕਿਹਾ, "ਮੈਨੂੰ ਤਾਂ ਲਗਦੈ ਬਈ ਆਂਢ-ਗੁਆਂਢ ਦੀ ਕੋਈ ਕੁਕੜੀ ਨਿੱਤ ਆਂਡਾ ਧਰ ਜਾਂਦੀ ਐ ਇਹਨਾਂ ਦੇ ਘਰ, ਬੱਸ ਥਾਂ ਬਦਲ ਲੈਂਦੀ ਐ, ਕਦੇ ਕਿਤੇ ਤੇ ਕਦੇ ਕਿਤੇ।"

"ਲੈ ਆਂਏਂ ਦੱਸ ਕਿਸੇ ਦੀ ਕੁਕੜੀ ਦਾ ਦਮਾਗ ਖਰਾਬ ਐ, ਉਸਨੂੰ ਆਪਣਾ ਘਰ ਨੀਂ ਦੀਂਹਦਾ ਆਂਡਾ ਦੇਣ ਨੂੰ? ਨਾਲੇ ਮੈਂ ਬਹੁਤੀ ਵਾਰੀ ਇਹ ਆਂਡਾ ਦੇਖਿਐ, ਕਦੇ ਦੇਸੀ ਹੁੰਦੈ ਤੇ ਕਦੇ ਫਾਰਮੀ।" ਇਕ ਨੇ ਆਪਣੀ ਦਲੀਲ ਦਿੱਤੀ। ਬਹੁਤਿਆਂ ਨੇ ਹਾਂ 'ਚ ਸਿਰ ਹਿਲਾਇਆ।

ਇਕ ਨੇ ਉਸਦੀ ਗੱਲ ਦੀ ਪ੍ਰੋੜਤਾ ਕਰਦਿਆਂ ਆਖਿਆ, "ਆਹੋ ਬਈ ਭਲਾਂ ਕੁਕੜੀ ਉੱਚੀ ਛੱਤ 'ਤੇ ਚੜ੍ਹ ਕੇ ਕਿਵੇਂ ਆਂਡਾ ਧਰ ਜਾਂਦੀ ਐ, ਛੱਤ 'ਤੇ ਚੜ੍ਹੀ ਕਿਸੇ ਨੂੰ ਦਿਸੇ ਨਾ...।"

ਉਸੇ ਸੁਰ 'ਚ ਕੋਈ ਹੋਰ ਬੋਲਿਆ, "ਕਹਿਣ ਨੂੰ ਜੋ ਕੋਈ ਮਰਜ਼ੀ ਕਹੀ ਜਾਵੇ, ਜਿੰਨੇ ਮੂੰਹ ਓਨੀਆਂ ਗੱਲਾਂ। ਇਹ ਤਾਂ ਬਈ ਓਹੀ ਜਾਣਦੈ, ਜੀਹਦੇ ਨਾਲ ਬੀਤਦੀ ਐ...ਥੋੜਾ ਨੁਕਸਾਨ ਹੋਇਐ ਵਿਚਾਰਿਆਂ ਦਾ! ਜਿੱਦੇਂ ਇਹਨਾਂ ਦੇ ਪਹਿਲੇ ਦਿਨ ਆਂਡਾ ਆਇਐ, ਓਦੂੰ ਛੇਵੇਂ ਦਿਨ ਇਹਨਾਂ ਦੀ ਹਥਣੀ ਅਰਗੀ ਮੱਝ ਬੰਨ੍ਹ ਪੈ ਕੇ ਮਰਗੀ, ਛੇ ਸੇਰ ਦੁੱਧ ਸੀ ਇਕ ਡੰਗ ਦਾ। ਸਾਰਾ ਟੱਬਰ ਰਸ਼ਾਂ ਖਾ ਖਾ ਡਿਗਦਾ ਸੀ ਓਦੋਂ। ਸੱਜਣ ਤੇ ਕਿਰਪਾਲ ਕੁਰ ਤਾਂ ਵਰਾਏ ਨੀਂ ਸੀ ਵਿਰਦੇ।"

ਕੋਲ ਖੜੀ ਇਕ ਫਫੇ-ਕੁੱਟਣੀ ਮਾਈ ਵੀ ਪਿੱਛੇ ਨਾ ਰਹੀ, "ਮੈਂ ਤਾਂ ਮਾਅਰਾਜ ਮੂਹਰੇ ਦੋ ਟੈਮ ਹੱਥ ਬੰਨਦੀ ਆਂ ਬਈ ਇਹਨਾਂ ਦੇ ਟੱਬਰ ਦਾ ਓਪਰੀ ਵਾਅ ਤੋਂ ਖਹਿੜਾ ਛੁਡਾ। ਮੈਂ ਚੰਦਰੀਆਂ ਨੂੰ ਕਈ ਵਾਰੀ ਕਿਹੈ ਕਿ ਮੇਰੇ ਨਾਲ ਜਾ ਕੇ ਸੰਤਾਂ ਦਾ ਨਾਮ ਲੈ ਆਓ, ਪਰ ਇਹ ਚੀਜ਼ਾਂ ਉਧਰ ਨੂੰ ਮੂੰਹ ਹੋਣ ਦੇਣ ਤਾਂ ਈ ਐ।"

ਭੀੜ 'ਚ ਖੜ੍ਹਾ ਇਕ ਤੰਗ ਜਿਹੀ ਪੈਂਟ ਤੇ ਉੱਚੀ ਸ਼ਰਟ ਵਾਲਾ ਇਕ ਮੁੰਡਾ ਪੀੜਤ ਪਰਿਵਾਰ ਦਾ ਪਤਾ ਲੈਣ ਦੀ ਥਾਂ ਆਸੇ-ਪਾਸੇ ਮੌਜੂਦ ਕੁੜੀਆਂ-ਬੁੜ੍ਹੀਆਂ 'ਚ ਵੱਧ ਦਿਲਚਸਪੀ ਲੈ ਰਿਹਾ ਸੀ। ਉਸਨੇ ਇਕ ਹਰੇ ਸੂਟ ਵਾਲੀ ਕੁੜੀ ਵੱਲ ਤੱਕਦਿਆਂ ਨਾਲ ਦੇ ਮੁੰਡੇ ਨੂੰ ਅੱਖ ਦੱਬ ਕੇ ਆਖਿਆ, "ਇਹ ਭੂਤਾਂ-ਪ੍ਰੇਤਾਂ ਵੱਸ 'ਚ ਕਰਨੀਆਂ ਔਖੀਆਂ ਤਾਂ ਹੁੰਦੀਐਂ ਮਿੱਤਰੋ, ਪਰ ਜੇ ਤੁਸੀਂ ਮੈਨੂੰ 'ਥੌਰਟੀ ਦੇ ਦਿਓ ਤਾਂ ਮੈਂ ਦੋ ਦਿਨਾਂ 'ਚ ਕਾਬੂ ਕਰ ਕੇ ਵਿਖਾ ਦਿਆਂ। ਮੇਰੇ ਕੋਲ ਮੰਤਰ ਹੈਗਾ ਇਹਨਾਂ ਨੂੰ ਵੱਸ 'ਚ ਕਰਨ ਦਾ।" ਉਹ ਦੁਬਾਰਾ ਉਸੇ ਕੁੜੀ ਵੱਲ ਵੇਖ ਕੇ ਟੇਢਾ ਜਿਹਾ ਹੱਸਿਆ। ਉਸਦੇ ਦੰਦਾਂ 'ਚ ਜ਼ਰਦਾ ਫਸਿਆ ਸਾਫ ਦਿਸ ਰਿਹਾ ਸੀ। ਉਸ ਦੀ ਗੱਲ ਤੋਂ ਵੱਟ ਖਾ ਕੇ ਚਿੱਟੀ ਦਾਹੜੀ ਵਾਲੇ ਇਕ ਬਜ਼ੁਰਗ ਨੇ ਮੋਢੇ ਤਾਣਦਿਆਂ ਕਿਹਾ, "ਗੱਲ ਸੁਣ ਓਏ ਸ਼ੁਕਿਆ ਜਿਆ, ਤੈਥੋਂ ਆਵਦੀ ਮਾਂ 'ਚੋਂ ਤਾਂ ਪ੍ਰੇਤ ਕੱਢਿਆ ਨਾ ਗਿਆ, ਉਹ ਡੂਢ ਸਾਲ ਚੰਦਾਂ ਆਲੇ ਦੇ ਚੌਂਕੀਆਂ ਭਰਦੀ ਰਹੀ ਤੇ ਮਗਰੋਂ ਫਾਹਾ ਲੈ ਕੇ ਮਰਗੀ। ਓਦੋਂ ਕਿੱਥੇ ਗਿਆ ਸੀ ਤੇਰਾ ਮੰਤਰ? ਸ਼ਕਲ ਨੀ ਵੇਂਹਦਾ ਆਵਦੀ...ਬਾਂਦਰ ਜਿਆ...।"

ਹਰੇ ਸੂਟ ਵਾਲੀ ਕੁੜੀ ਦਾ ਹਾਸਾ ਨਿਕਲ ਗਿਆ। ਕਈ ਹੋਰ ਹੱਸ ਪਏ।

ਘਰੋਂ ਨਿਕਲ ਕੇ ਆਉਂਦੇ ਸੱਜਣ ਸਿੰਘ ਨੂੰ ਵੇਖ ਕੇ ਇਕ ਨੇ ਕਿਹਾ, "ਲੈ ਬਈ ਤਾਇਆ ਸੱਜਣ ਸਿਹੁੰ ਆਪ ਈ ਆਉਂਦੈ। ਏਸੇ ਨੂੰ ਪੁੱਛਦੇ ਆਂ ਬਈ ਅੱਜ ਆਂਡਾ ਕਿੱਥੇ ਪਿਆ ਸੀ...।"

ਪਰ ਉਸਦੇ ਕੁਝ ਪੁੱਛਣ ਤੋਂ ਪਹਿਲਾਂ ਹੀ ਪਿੰਡ ਦੀ ਆਂਗਨਵਾੜੀ ਵਰਕਰ, ਜੋ ਉਸੇ ਪਿੰਡ ਦੀ ਨੂੰਹ ਸੀ, ਨੇ ਸੱਜਣ ਸਿੰਘ ਨੂੰ ਕਿਹਾ, "ਬਾਈ ਜੀ, ਜੇ ਤੁਸੀਂ ਸਹਿਮਤ ਹੋਵੋਂ ਤਾਂ ਮੇਰੇ ਕੋਲ ਤਰਕਸ਼ੀਲਾਂ ਦਾ ਫੋਨ ਨੰਬਰ ਹੈ, ਉਹ ਐਹੋ ਜੇਹੇ ਮਸਲਿਆਂ ਦਾ ਹੱਲ ਕੱਢ ਲੈਂਦੇ ਨੇ, ਬੱਸ ਆਉਣ-ਜਾਣ ਦਾ ਕਿਰਾਇਆ ਲੈਣਗੇ। ਉਹ ਇਨ੍ਹਾਂ ਬਾਬਿਆਂ-ਦੇਵੀਆਂ ਵਾਂਗ ਗੁੰਮਰਾਹ ਨਹੀਂ ਕਰਦੇ...।"

"ਸਾਬਾਸ਼ੇ ਭਾਈ, ਜੇ ਕੋਈ ਐਹੋ ਜਿਆ ਹੱਲ ਹੋ ਜੇ। ਜੇ ਉਹ ਹਜ਼ਾਰ-ਪੰਜ ਸੌ ਲੈਂਦੇ ਵੀ ਹੋਣ ਤਾਂ ਵੀ ਕੋਈ ਹਰਜ਼ ਨੀਂ...ਬਾਬਿਆਂ ਮੂੰਹੀਂ ਪਤਾ ਨੀਂ ਕਿੰਨੇ ਕੁ ਪੱਟ ਤੇ ਸੱਜਣ ਕਿਆਂ ਨੇ, ਵੀਹ ਹਜ਼ਾਰ ਤਾਂ ਮੈਥੋਂ ਈ ਫੜੀ ਬੈਠਾ ਐ...।" ਇਕ ਬਜ਼ੁਰਗ ਮਸਲੇ ਦੇ ਹੱਲ ਲਈ ਜ਼ੋਰ ਪਆਉਂਦਿਆਂ ਆਪਣਾ ਵੀਹ ਹਜ਼ਾਰ ਵੀ ਸਾਰਿਆਂ ਨੂੰ ਦੱਸ ਗਿਆ।

ਤਿੰਨ ਦਿਨ ਬਾਅਦ ਤਰਕਸ਼ੀਲਾਂ ਦੀ ਟੀਮ ਆ ਗਈ। ਘਰ ਦੇ ਆਲੇ-ਦੁਆਲੇ ਤੇ ਅੰਦਰ-ਬਾਹਰ ਦਾ ਜਾਇਜ਼ਾ ਲੈਣ ਤੋਂ ਬਾਅਦ ਸੱਜਣ ਕੇ 'ਕੱਲੇ-'ਕੱਲੇ ਜੀਅ ਤੋਂ ਪੁੱਛਗਿੱਛ ਹੋਣ ਲੱਗੀ। ਪੜਤਾਲ ਤੋਂ ਇਹ ਗੱਲ ਨੋਟ ਕੀਤੀ ਗਈ ਕਿ ਘਰ ਦੇ ਕਿਸੇ ਨਾ ਕਿਸੇ ਹਿੱਸੇ 'ਚ ਬਾਅਦ ਦੁਪਹਿਰ ਸਾਢੇ ਤਿੰਨ ਤੋਂ ਚਾਰ ਵਜੇ ਤੱਕ

ਮੁਰਗੀ ਦਾ ਇਕ ਅੰਡਾ ਪਿਆ ਹੁੰਦਾ ਸੀ। ਡੇਢ ਮਹੀਨੇ ਤੋਂ ਇਹ ਕੌਤਕ ਚਾਲੂ ਸੀ। ਇਕ ਦਿਨ ਇਕੱਠੇ ਹੋਏ ਪਿੰਡ ਦੇ ਮੁੰਡਿਆਂ ਨੇ ਅੰਡੇ 'ਤੇ ਕਾਲੇ ਸਕੈਚ ਪੈਨ ਨਾਲ ਵੱਡਾ ਸਾਰਾ ਨਿਸ਼ਾਨ ਲਾ ਕੇ ਉਸਨੂੰ ਪਿਛਵਾੜੇ ਵਗਾ ਮਾਰਿਆ। ਅੰਡਾ ਟੁੱਟ ਗਿਆ ਤੇ ਨਾਲ ਦੀ ਨਾਲ ਉਸਨੂੰ ਮਗਰ ਫਿਰਦੇ ਕੁੱਤੇ ਨੇ ਚੱਟ ਲਿਆ। ਠੀਕ ਘੰਟੇ ਬਾਅਦ, ਜਦੋਂ ਭੀੜ ਖਿੰਡ ਗਈ, ਕਾਲੇ ਸਕੈਚ ਦੇ ਬਿਲਕੁਲ ਉਸੇ ਤਰ੍ਹਾਂ ਦੇ ਨਿਸ਼ਾਨ ਵਾਲਾ ਅੰਡਾ ਸੱਜਣ ਕੇ ਪਸ਼ੂਆਂ ਵਾਲੇ ਢਾਰੇ 'ਤੇ ਪਿਆ ਵੇਖਿਆ ਗਿਆ। ਇਸਨੂੰ ਸੱਤਵੀਂ 'ਚ ਪੜ੍ਹਦੀ ਸੱਜਣ ਦੀ ਕੁੜੀ ਅਮਨੀ ਨੇ ਵੇਖਿਆ ਸੀ। ਇਕ ਵਾਰੀ ਕੋਠੇ ਤੋਂ ਅੰਡਾ ਚੁੱਕ ਕੇ ਲੋਕਾਂ ਨੇ ਉਸਨੂੰ ਇਕ ਡੋਲਣੇ 'ਚ ਪਾ ਕੇ, ਢਕ ਸੁਆਰ ਕੇ ਕੰਧੋਲੀ 'ਤੇ ਰੱਖ ਦਿੱਤਾ। ਥੋੜ੍ਹੇ ਚਿਰ ਬਾਅਦ ਉਹੀ ਅੰਡਾ ਕਮਰੇ ਅੰਦਰਲੀ ਸ਼ੈਲਫ 'ਤੇ ਪਿਆ ਸੀ। ਉਦੋਂ ਤੋਂ ਇਸਦਾ ਨਾਮ 'ਉੱਡਣ ਵਾਲਾ ਅੰਡਾ' ਰੱਖ ਦਿੱਤਾ ਗਿਆ ਸੀ। ਅੰਡੇ ਦੇ ਕਿਸੇ ਥਾਂ ਪਏ ਹੋਣ ਦਾ ਪਤਾ ਵਧੇਰੇ ਕਰਕੇ ਅਮਨੀ ਨੂੰ ਲਗਦਾ ਸੀ। ਓਪਰੀ ਸ਼ੈਅ ਦੇ ਇਸ ਕਾਰੇ ਦਾ ਅਸਰ ਵੀ ਵੱਧ ਉਸੇ 'ਤੇ ਹੀ ਸੀ। ਰਾਤ ਨੂੰ ਉਸਨੂੰ ਭੈੜੇ ਭੈੜੇ ਸੁਪਨੇ ਆਉਂਦੇ, ਬੁੜਬੁੜਾਉਂਦੀ ਰਹਿੰਦੀ, ਅੱਧੀ ਸੁੱਤੀ ਉੱਠ ਕੇ ਤੁਰ ਪੈਂਦੀ, ਕਈ ਵਾਰੀ ਚੀਕ ਮਾਰ ਕੇ ਸਾਰਾ ਟੱਬਰ ਜਗਾ ਲੈਂਦੀ। ਉਂਜ 'ਦੇਵਾ ਜੀ' ਦੇ ਤਵੀਤ ਦਾ ਅਸਰ ਕਾਫੀ ਸੀ। ਕਈ ਦਿਨਾਂ ਤੋਂ ਉਸਦਾ ਬੁੜਬੁੜਾਉਣਾ ਬੰਦ ਹੋ ਗਿਆ ਸੀ। ਲਗਾਤਾਰ ਤਿੰਨ ਦਿਨ ਅੰਡਾ ਵੀ ਨਹੀਂ ਸੀ ਆਇਆ। ਇਕ ਦਿਨ ਤਾਂ ਵਿਚਾਰੀ ਅਮਨੀ ਨੂੰ ਦੰਦਲ ਹੀ ਪੈ ਗਈ ਸੀ। ਜਦੋਂ ਅੰਡਾ ਉਸਦੇ ਬਸਤੇ 'ਚ ਹੀ ਆ ਗਿਆ ਸੀ। ਔਰਤਾਂ ਤੋਂ ਪਤਾ ਲੱਗਾ ਕਿ ਇਕ-ਦੋ ਵਾਰ ਉਹ ਓਪਰੀ ਅਵਾਜ਼ 'ਚ ਗੱਲਾਂ ਵੀ ਕਰ ਚੁੱਕੀ ਸੀ । ਸੱਜਣ ਕਾ ਸਾਰਾ ਟੱਬਰ ਓਪਰੀ ਸ਼ੈਅ ਦਾ ਅਮਨੀ ਵੱਲ ਨੂੰ ਰੁਖ ਵੇਖ ਕੇ ਹੋਰ ਵੀ ਡਰਿਆ ਹੋਇਆ ਸੀ। ਅਮਨੀ ਦੀ ਮਾਂ ਤਰਕਸ਼ੀਲਾਂ ਦੇ ਅੱਗੇ ਰੋ ਹੀ ਪਈ, ਕਹਿਣ ਲੱਗੀ ਧੀ-ਧਿਆਣੀ ਦਾ ਮਾਮਲਾ ਹੈ, ਕੱਲ੍ਹ ਨੂੰ ਚੱਜ ਦਾ ਰਿਸ਼ਤਾ ਨਹੀਂ ਮਿਲਣਾ, ਸਿਆਣਿਆਂ-ਭੂਪਿਆਂ ਨੇ ਘਰ ਦਾ ਮੂੰਹ ਭੁਆਂ ਛੱਡਿਆ ਹੈ।

ਅੰਡੇ ਵਾਲੇ ਕੌਤਕ ਦਾ ਵਾਪਰਨਾ ਕਈ ਪਿੰਡਾਂ ਵਿਚ ਚਰਚਾ ਦਾ ਵਿਸ਼ਾ ਸੀ। ਕੋਈ ਕਹਿੰਦਾ ਅੰਡਾ ਉੱਡਦਾ ਜਾਂਦਾ ਦਿਖਾਈ ਦਿੰਦਾ ਹੈ, ਕੋਈ ਕਹਿੰਦਾ ਅੰਡਾ ਕੰਧ 'ਚ ਮਾਰਨ 'ਤੇ ਵੀ ਨਹੀਂ ਟੁੱਟਦਾ, ਕੋਈ ਕਹਿੰਦਾ ਅੰਡਾ ਰਾਤ ਨੂੰ ਤਾਰੇ ਵਾਂਗ ਲਿਸ਼ਕਦਾ ਹੈ, ਕੋਈ ਕੁਝ ਤੇ ਕੋਈ ਕੁਝ।

ਤਰਕਸ਼ੀਲ ਟੀਮ ਨੇ ਆਪਸ 'ਚ ਸਲਾਹ ਕੀਤੀ। ਉਨ੍ਹਾਂ ਦੇ ਕੱਢੇ ਨਤੀਜੇ ਅਨੁਸਾਰ ਅੰਡੇ ਦੀ ਦਹਿਸ਼ਤ ਪਾਉਣ ਵਾਲੀ 'ਸ਼ੈਅ' ਉਂਜ ਤਾਂ ਸਾਰਿਆਂ ਦੀ ਜਾਣੀ-ਪਛਾਣੀ ਸੀ ਪਰ ਅਸੂਲ ਮੁਤਾਬਿਕ ਉਨ੍ਹਾਂ ਨੇ ਉਸ ਸ਼ੈਅ ਨੂੰ 'ਓਪਰੀ' ਹੀ ਕਹਿਣਾ ਸੀ। ਉਹ ਸ਼ੈਅ ਸੀ, ਸੱਤਵੀਂ 'ਚ ਪੜ੍ਹਦੀ-ਅਮਨੀ। ਟੀਮ ਅੱਗੇ ਉਹ ਮੰਨ ਵੀ ਜਲਦੀ ਹੀ ਗਈ। ਪੁੱਛਣ 'ਤੇ ਉਸਨੇ ਦੱਸਿਆ ਕਿ ਜਿਹੜਾ ਸਕੈਚ ਦੇ ਨਿਸ਼ਾਨ ਵਾਲਾ ਅੰਡਾ ਦੁਬਾਰਾ ਆਇਆ ਸੀ, ਪਹਿਲਾਂ ਉਸਤੇ ਨਿਸ਼ਾਨ ਲਾਉਣ ਲਈ ਉਸੇ ਨੇ ਆਪਣਾ ਸਕੈਚ ਪੈਨ ਦਿੱਤਾ ਸੀ। ਦੁਬਾਰਾ ਹੋਰ ਅੰਡਾ ਉਹੀ ਨਿਸ਼ਾਨ ਲਾ ਕੇ ਰੱਖ ਦਿੱਤਾ। ਡੋਲਣੇ 'ਚੋਂ ਅੰਡਾ ਕੱਢ ਕੇ ਉਹੀ ਅੱਖ ਬਚਾ ਕੇ ਬਨੇਰੇ 'ਤੇ ਰੱਖ ਆਈ ਸੀ।

ਅੰਡੇ ਦੇ ਨਿਸ਼ਚਿਤ ਟਾਈਮ ਸਾਢੇ ਤਿੰਨ ਤੋਂ ਚਾਰ ਵਜੇ ਤਕ ਦਾ ਖੁਲਾਸਾ ਉਦੋਂ ਹੋਇਆ ਜਦੋਂ ਉਸਨੇ ਦੱਸਿਆ ਕਿ ਉਸਨੂੰ ਤਿੰਨ ਵਜੇ ਸਕੂਲੋਂ ਛੁੱਟੀ ਹੁੰਦੀ ਸੀ। ਸਾਈਕਲ 'ਤੇ ਸਕੂਲੋਂ ਆਉਂਦਿਆਂ ਉਹ ਆਪਣੇ ਜੇਬ ਖਰਚ 'ਚੋਂ ਇਕ ਜਾਂ ਦੋ ਅੰਡੇ ਖਰੀਦ ਲਿਆਉਂਦੀ ਸੀ। ਉਸਨੇ ਦੱਸਿਆ ਕਿ ਲਗਾਤਾਰ ਤਿੰਨ ਦਿਨ ਅੰਡਾ 'ਦੇਵਾ ਜੀ' ਦੇ ਤਵੀਤ ਨਾਲ ਨਹੀਂ ਆਉਣੋਂ ਹਟਿਆ ਸੀ ਸਗੋਂ ਸਕੂਲ ਵਿਚ ਲਗਾਤਾਰ ਛੁੱਟੀਆਂ ਹੋਣ ਕਰਕੇ ਉਹ ਅੰਡੇ ਨਹੀਂ ਸੀ ਲਿਆ ਸਕੀ, ਬਸਤੇ 'ਚ ਅੰਡਾ ਆਉਣ ਦਾ ਭੇਤ ਇਹ ਨਿਕਲਿਆ ਕਿ ਇਕ ਦਿਨ ਉਸਨੇ ਬਸਤੇ 'ਚ ਅੰਡਾ ਪਾ ਕੇ ਲਿਆਂਦਾ ਪਰ ਕਿਸੇ ਕਾਰਨ ਕਰਕੇ ਉਸਨੂੰ ਉਹ ਕਿਧਰੇ ਰੱਖਣ ਦਾ ਮੌਕਾ ਨਹੀਂ ਮਿਲਿਆ। ਉਸਦੀ ਮਾਂ ਨੇ ਅਚਾਨਕ ਬਸਤੇ 'ਚ ਅੰਡਾ ਵੇਖ ਲਿਆ। ਅਮਨੀ ਨੇ ਡਰਦਿਆਂ ਦੰਦਲ ਪਾ ਲਈ ਕਿ ਕਿਧਰੇ ਭੇਦ ਹੀ ਨਾ ਖੁੱਲ ਜਾਵੇ।

ਅਸਲ 'ਚ ਉਹ ਕੁੜੀ ਸੱਜਣ ਸਿੰਘ ਨੇ ਆਪਣੇ ਸਾਲੇ ਤੋਂ ਗੋਦ ਲਈ ਸੀ ਕਿਉਂਕਿ ਉਸਦੇ ਘਰ ਵਿਆਹ ਤੋਂ 8 ਸਾਲ ਬਾਅਦ ਤੱਕ ਵੀ ਬੱਚਾ ਨਹੀਂ ਸੀ ਹੋਇਆ। ਫਿਰ ਦੋ ਸਾਲ ਬਾਅਦ ਉਸਦੇ ਘਰ ਮੁੰਡਾ ਹੋ ਗਿਆ। ਅਮਨੀ ਵਿਚਾਰੀ ਇੱਕ ਤਾਂ ਸੀ ਕੁੜੀ ਤੇ ਉੱਤੋਂ ਗੋਦ ਲਈ ਹੋਈ। ਵੱਡੇ ਹੋਣ 'ਤੇ ਸ਼ੁਰੂ ਹੋਇਆ ਮੁੰਡੇ-ਕੁੜੀ ਵਿੱਚ ਫਰਕ ਵਾਲਾ ਸਿਲਸਿਲਾ। ਅਮਨੀ ਦੇ ਮਨ 'ਚ ਭਰੀ ਕੁੜੱਤਣ ਨੇ ਉਸਨੂੰ ਬਦਲਾ-ਲਊ ਭਾਵਨਾ ਨਾਲ ਨੱਕੋ-ਨੱਕ ਭਰ ਦਿੱਤਾ। ਇਕ ਦਿਨ ਜਦੋਂ ਅਮਨੀ ਦੇ ਦੇਖਦਿਆਂ ਆਂਢ-ਗੁਆਂਢ ਦੀ ਇਕ ਮੁਰਗੀ ਨੇ ਉਨ੍ਹਾਂ ਦੇ ਘਰ ਅੰਡਾ ਦੇ ਦਿੱਤਾ ਤਾਂ ਸਾਰਾ ਟੱਬਰ ਵਹਿਮ 'ਚ ਪੈ ਗਿਆ। ਇਥੋਂ ਹੀ ਉਸਨੇ ਇਹ ਸਿਲਸਿਲਾ ਸ਼ੁਰੂ ਕਰ ਦਿੱਤਾ।

ਤਰਕਸ਼ੀਲ ਟੀਮ ਸੱਜਣ ਕੇ ਘਰੋਂ ਜਾ ਚੁੱਕੀ ਸੀ। ਉੱਡਣ ਵਾਲੇ ਅੰਡੇ ਨੇ ਉੱਡਣਾ ਹੀ ਨਹੀਂ ਬਲਕਿ ਆਉਣਾ ਹੀ ਬੰਦ ਕਰ ਦਿੱਤਾ।

**ਅਮਨ ਨਗਰ, ਕੋਟਕਪੂਰਾ (ਫਰੀਦਕੋਟ)**

---

ਮਿੰਨੀ ਕਹਾਣੀ

## ਸਿਆਸਤ

### ਸੁਖਬੀਰ ਕੌਰ ਕੋਟਭਾਈ

ਜਦ ਮੈਂ ਕਿਸੇ ਕੰਮ ਆਪਣੇ ਗੁਆਂਢੀਆਂ ਦੇ ਘਰ ਗਈ ਤਾਂ ਉਹਨਾਂ ਦੇ ਘਰ 'ਬਾਬਿਆਂ ਦਾ ਅਖ਼ਬਾਰ' ਵੇਖ ਕੇ ਹੈਰਾਨ ਹੋਈ ਤੇ ਪੁੱਛਿਆ, "ਚਾਚੀ ਜੀ, ਤੁਹਾਡੇ ਘਰ ਇਹ ਅਖ਼ਬਾਰ ਕਿਵੇਂ ?" ਚਾਚੀ ਮੁਸਕਰਾਉਂਦੀ ਹੋਈ ਕਹਿਣ ਲੱਗੀ, "ਧੀਏ, ਤੇਰਾ ਚਾਚਾ ਜੀ ਹੁਣ ਸਿਆਸਤ ਵਿੱਚ ਪੈਰ ਧਰਨ ਲੱਗ ਪਿਆ ਹੈ । ਉਸ ਦਾ ਕਹਿਣਾ ਹੈ ਕਿ ਹੁਣ ਕੁਝ ਹਾਸਲ ਕਰਨ ਲਈ ਸਿਆਸਤ ਤਾਂ ਵਰਤਣੀ ਹੀ ਪਊ । ਆਪਣੇ ਪਿੰਡ ਵਿਚ ਸੁੱਖ ਨਾਲ ਪ੍ਰੇਮੀਆਂ ਦੀ ਗਿਣਤੀ ਵਾਹਵਾ ਹੈ । ਵੋਟਾਂ ਵੇਲੇ ਕੰਮ ਦੇਣਗੇ । ਅਖਬਾਰ ਦਾ ਕੀ ਐ, ਆਪਾਂ ਕਿਹੜਾ ਪੜ੍ਹਨੈਂ, ਇਹ ਤਾਂ ਦਿਖਾਵੇ ਲਈ ਐ ।" ਚਾਚੀ ਦਾ ਜਵਾਬ ਸੀ ।



## ਇੰਜ ਬਣੀ ਕੁੜੀ ਮਾਨਸਿਕ ਰੋਗਣ

ਵੈਸੇ ਤਾਂ ਅੱਜ ਦੇ ਯੁੱਗ ਵਿਚ ਲੜਕੀਆਂ ਪੜ੍ਹਾਈ ਅਤੇ ਹੋਰਨਾਂ ਖੇਤਰਾਂ ਵਿਚ ਲੜਕਿਆਂ ਤੋਂ ਅੱਗੇ ਲੰਘ ਚੁੱਕੀਆਂ ਹਨ ਪਰ ਅਜੇ ਵੀ ਸਾਡੇ ਪਿਛਾਂਹਖਿੱਚੂ ਸਮਾਜ ਵਿਚ ਜ਼ਿਆਦਾਤਰ ਮਾਪੇ ਅਜਿਹੇ ਹਨ ਜੋ ਬੱਚੀਆਂ ਦੀਆਂ ਅਗਾਂਹ ਵਧਣ ਦੀਆਂ ਚਾਹਤਾਂ ਉਪਰ ਆਪਣੀਆਂ ਮਨਮਰਜ਼ੀਆਂ ਥੋਪ ਕੇ ਉਨ੍ਹਾਂ ਨੂੰ ਅਗਾਂਹ ਵਧਣ ਤੋਂ ਤਾਂ ਰੋਕਦੇ ਹੀ ਹਨ ਸਗੋਂ ਮਾਨਸਿਕ ਰੋਗੀ ਵੀ ਬਣਾ ਦਿੰਦੇ ਹਨ।

ਇਸੇ ਤਰ੍ਹਾਂ ਦਾ ਹੀ ਇਕ ਕੇਸ ਸਾਡੇ ਕੋਲ ਆਇਆ। ਮੇਰੇ ਤਰਕਸ਼ੀਲ ਮਿੱਤਰ ਜਸਵਿੰਦਰ ਸਕਰਾਲੀ ਨੇ ਦੱਸਿਆ ਕਿ ਜ਼ਿਲਾ ਫਤਿਹਗੜ੍ਹ ਦੇ ਇਕ ਪਿੰਡ ਵਿਚ ਉਸਦੇ ਨਜ਼ਦੀਕੀ ਦੋਸਤ ਦੀ ਭੈਣ ਲਗਭਗ 10 ਦਿਨਾਂ ਤੋਂ ਗੁੰਮ ਸੁੰਮ ਹਾਲਤ ਵਿਚ ਹੈ ਅਤੇ ਪਾਣੀ ਪੀਣ ਦੀ ਵੀ ਕੋਈ ਸੁਧ ਨਹੀਂ ਹੈ ਅਤੇ ਉਨ੍ਹਾਂ ਨੇ ਤਰਕਸ਼ੀਲ ਸਾਥੀਆਂ ਤੋਂ ਮੱਦਦ ਮੰਗੀ ਹੈ।

ਮੈਂ, ਯਾਦਵਿੰਦਰ ਸਿੰਘ ਹੈਪੀ ਦੋਨੋਂ ਜਸਵਿੰਦਰ ਸਕਰਾਲੀ ਦੇ ਘਰ ਪਹੁੰਚੇ ਅਤੇ ਉਥੇ ਲੜਕੀ ਵਾਲਿਆਂ ਨੂੰ ਬੁਲਾ ਲਿਆ। ਲੜਕੀ ਦੇ ਘਰ ਵਾਲੇ ਲੜਕੀ ਨੂੰ ਕਾਰ ਰਾਹੀਂ ਲੈ ਕੇ ਆਏ ਜੋ ਕਿ ਕੰਬਲਾਂ ਵਿਚ ਲਪੇਟੀ ਹੋਈ ਕਾਫੀ ਦੇਰ ਤੋਂ ਮਰੀਜ਼ ਜਾਪ ਰਹੀ ਸੀ ਅਤੇ ਤੁਰਨ ਤੋਂ ਅਸਮਰਥ ਸੀ। ਘਰਦਿਆਂ ਦੇ ਦੱਸਣ ਮੁਤਾਬਿਕ ਉਸ ਦੀਆਂ ਲੱਤਾਂ ਜੁੜ ਗਈਆਂ ਸਨ। ਅਸੀਂ ਲੜਕੀ ਤੇ ਉਸ ਦੇ ਨਾਲ ਆਏ ਲੜਕੀ ਦੇ ਮਾਤਾ ਪਿਤਾ ਅਤੇ ਭੂਆ-ਫੁੱਫੜ ਨਾਲ ਅਲੱਗ ਗੱਲਬਾਤ ਕੀਤੀ।

ਸਾਰੀ ਗੱਲਬਾਤ ਤੋਂ ਬਾਦ ਪਤਾ ਲੱਗਾ ਕਿ ਲੜਕੀ ਪੜ੍ਹਨ ਵਿਚ ਕਾਫੀ ਹੁਸ਼ਿਆਰ ਸੀ। ਉਹ ਦਸਵੀਂ ਕਲਾਸ ਵਿਚ ਫਸਟ ਡਵੀਜ਼ਨ ਲੈ ਕੇ ਪਾਸ ਹੋਈ ਸੀ ਅਤੇ ਹੁਣ ਇਹ ਕਾਫੀ ਦਿਨਾਂ ਤੋਂ ਨਾ ਕੁੱਝ ਖਾਂਦੀ ਪੀਂਦੀ ਸੀ ਅਤੇ ਕਹਿੰਦੀ ਸੀ ਕਿ ਉਸ ਦੀਆਂ ਲੱਤਾਂ ਜੁੜ ਚੁੱਕੀਆਂ ਹਨ ਅਤੇ ਉਹ ਤੁਰ ਨਹੀਂ ਸਕਦੀ। ਸੋ ਅਸੀਂ ਬਿਮਾਰੀ ਬਾਰੇ ਵੀ ਬਰੀਕੀ ਨਾਲ ਗੱਲਬਾਤ ਕੀਤੀ।

ਪੜਤਾਲ ਦੇ ਸ਼ੁਰੂ ਸ਼ੁਰੂ ਵੇਲੇ ਤਾਂ ਲੜਕੀ ਕੁੱਝ ਨਹੀਂ ਬੋਲੀ ਪ੍ਰੰਤੂ ਸਾਡੇ ਵਿਸ਼ਵਾਸ਼ ਵਿਚ ਲੈਣ 'ਤੇ ਉਹ ਗੱਲਾਂ ਬਾਤਾਂ ਕਰਨ ਉਪਰੰਤ ਰੋਣ ਲੱਗ ਪਈ। ਸਾਨੂੰ ਲੱਗਿਆ ਕਿ ਉਹ ਸਾਡੀ ਗੱਲ ਸੁਣ ਰਹੀ ਹੈ। ਅਸੀਂ ਉਸਨੂੰ ਪਾਣੀ ਪੀਣ ਬਾਰੇ ਕਿਹਾ ਤਾਂ ਲੜਕੀ ਨੇ ਇਸ਼ਾਰੇ ਨਾਲ ਪਾਣੀ ਮੰਗਿਆ। ਕਾਫੀ ਦੇਰ ਦੀ ਗੱਲਬਾਤ ਤੋਂ ਬਾਅਦ ਲੜਕੀ ਸਾਥੋਂ ਪੁੱਛਣ ਲੱਗੀ ਕਿ ਅਸੀਂ ਉਸ ਤੋਂ ਕੀ ਚਾਹੁੰਦੇ ਹਾਂ। ਅਸੀਂ ਉਸਨੂੰ ਸਮਝਾਇਆ ਕਿ ਉਹ ਇਕ ਸਿਆਣੀ ਕੁੜੀ ਹੈ ਅਤੇ ਪੜ੍ਹਾਈ ਵਿਚ ਵੀ ਹੁਸ਼ਿਆਰ ਹੈ। ਇਸ 'ਤੇ ਉਸਨੇ ਦੱਸਿਆ ਕਿ ਉਹ ਅੱਗੇ ਪੜ੍ਹਣਾ ਚਾਹੁੰਦੀ ਹੈ ਪਰ ਘਰ ਦੇ ਅੱਗੇ ਪੜ੍ਹਾਉਣ ਲਈ ਤਿਆਰ ਨਹੀਂ। ਉਹ ਸੋਚਦੇ ਹਨ ਕਿ ਕੁੜੀ ਨੂੰ ਕੋਈ ਕੁਝ ਕਰਵਾ ਨਾ ਦੇਵੇ। ਇਸ ਤੇ ਅਸੀਂ ਕੁੜੀ ਨੂੰ ਧਰਵਾਸ ਅਤੇ ਉਸਾਰੂ ਸੁਝਾਅ ਦਿੱਤੇ ਅਤੇ ਘਰਦਿਆਂ ਨੂੰ ਸਮਝਾਉਣ ਦੀ ਜ਼ਿੰਮੇਵਾਰੀ ਵੀ ਲਈ।

ਪਰ ਇਸ ਸਾਰੀ ਗੱਲਬਾਤ ਤੋਂ ਬਾਅਦ ਕੁੜੀ ਨੇ ਸਾਡੇ ਨਾਲ ਬੈਠ ਕੇ ਚਾਹ ਪੀਤੀ ਅਤੇ ਬਿਸਕੁਟ ਵੀ ਖਾਧੇ ਅਤੇ ਜਾਣ ਵੇਲੇ ਤੁਰ ਕੇ ਆਪ ਹੀ ਗੱਡੀ ਵਿਚ ਬੈਠੀ ਤਾਂ ਉਸਦੇ ਘਰ ਵਾਲੇ ਵੀ ਹੈਰਾਨ ਅਤੇ ਖੁਸ਼ ਸਨ। ਥੋੜ੍ਹੇ ਦਿਨ ਬਾਅਦ ਅਸੀਂ ਪਤਾ ਕੀਤਾ ਤਾਂ ਲੜਕੀ ਬਿਲਕੁਲ ਠੀਕ ਠਾਕ ਸੀ ਅਤੇ ਸਕੂਲ ਜਾਣ ਲੱਗ ਪਈ ਸੀ। ਅੱਜ ਦੋ ਸਾਲ ਬੀਤਣ ਜਾਣ ਤੇ ਵੀ ਲੜਕੀ ਠੀਕ ਠੀਕ ਹੈ।

**ਸਤੀਸ਼ ਕੁਮਾਰ ਆਲੋਵਾਲ, ਇਕਾਈ ਅਜਨੌਦਾ ਕਲਾਂ**

=====

2. ਪਿਛਲੇ ਦਿਨੀਂ ਇਕਾਈ ਉੱਚਾ ਪਿੰਡ ਖੰਟ (ਫਤਹਿਗੜ੍ਹ ਸਾਹਿਬ) ਵਲੋਂ ਇਕ ਅਜਿਹੇ ਲੜਕੇ ਦਾ ਕੇਸ ਹੱਲ ਕੀਤਾ ਗਿਆ ਜਿਸ ਦੀ ਪਿਛਲੇ 6-7 ਮਹੀਨਿਆਂ ਤੋਂ ਜ਼ੁਬਾਨ ਬੰਦ ਹੋ ਗਈ ਤੇ ਜੋ ਰੋਟੀ ਪਾਣੀ ਵੀ ਹੌਲੀ ਹੌਲੀ ਛੱਡ ਗਿਆ ਸੀ। ਇਸ ਨੂੰ ਫੜ ਕੇ ਹੀ ਟੱਟੀ-ਪਿਸ਼ਾਬ ਕਰਾਉਂਦੇ ਸੀ। ਇਹ ਲੜਕਾ (ਸੋਨੂੰ) ਪਿੰਡ ਪੋਹਲੋ ਮਾਜਰਾ ਵਿਖੇ ਆਪਣੇ ਨਾਨਕੇ ਘਰ ਰਹਿੰਦਾ ਸੀ। ਇਸ ਦੀ ਉਮਰ ਲਗਭਗ 17-18 ਸਾਲ ਹੈ। ਇਸ ਤੋਂ ਪ੍ਰੇਸ਼ਾਨ ਇਸ ਦੇ ਮਾਮਾ-ਮਾਮੀ ਨੇ ਕਈ ਜਗ੍ਹਾ ਸਾਧਾਂ-ਸੰਤਾਂ ਕੋਲ ਇਲਾਜ ਕਰਵਾਇਆ ਪ੍ਰੰਤੂ ਸਿਵਾਏ ਲੁੱਟ ਦੇ ਕੁਝ ਵੀ ਪੱਲੇ ਨਾ ਪਿਆ। ਲੜਕੇ ਦੇ ਮਾਂ-ਬਾਪ ਪਿੰਡ ਬੌਂਦਲ ਵਿਖੇ ਕਿਸੇ ਅਖੌਤੀ ਮਾਤਾ ਕੋਲ ਇਸ ਦੇ ਇਲਾਜ ਸਬੰਧੀ ਗਏ ਪਰ ਉਸ ਨੇ ਇਹ ਕਹਿ ਕੇ ਉਹਨਾਂ ਨੂੰ ਵਹਿਮ ਵਿਚ ਪਾ ਦਿੱਤਾ ਕਿ ਇਸ ਨੂੰ ਤਾਂ ਮਾਮਾ-ਮਾਮੀ ਨੇ ਹੀ ਕੁੱਝ ਖੁਆਇਆ ਹੋਇਆ ਹੈ। ਇਸ ਸਾਰੇ ਘਟਨਾ-ਚੱਕਰ ਤੋਂ ਲੜਕੇ ਦੇ ਮਾਮਾ-ਮਾਮੀ ਭਾਰੀ ਚਿੰਤਾ ਵਿਚ ਡੁੱਬ ਗਏ।

ਅਚਾਨਕ ਹੀ ਉਨ੍ਹਾਂ ਦਾ ਮੇਲ ਤਰਕਸ਼ੀਲ ਮੈਂਬਰ ਤੇ ਉਨ੍ਹਾਂ ਦੇ ਰਿਸ਼ਤੇਦਾਰ ਲਗਦੇ ਕਮਲ ਸੁਹਾਣੀ ਨਾਲ ਹੋਇਆ ਜਿਸ ਨੇ ਸਾਰੀ ਵਿਥਿਆ ਸੁਣਨ ਉਪਰੰਤ ਉਨ੍ਹਾਂ ਨੂੰ ਮਾਨਸਿਕ ਤੌਰ 'ਤੇ ਰੋਗੀ ਲੜਕੇ ਦੇ ਬਿਲਕੁਲ ਠੀਕ ਹੋਣ ਦਾ ਭਰੋਸਾ ਦਿੱਤਾ। ਉਸ ਨੇ ਸਾਰੇ ਕੇਸ ਬਾਰੇ ਦੂਸਰੇ ਤਰਕਸ਼ੀਲ ਮੈਂਬਰਾਂ ਨਾਲ ਗਲਬਾਤ ਕੀਤੀ। ਅਗਲੇ ਦਿਨ ਜਗਤਰਨ ਖੰਟ, ਜਸਵੀਰ, ਨਵਤੇਜ ਧੂੰਦਾ, ਰਜਿੰਦਰ ਸਮਰਾਲਾ ਤੇ ਕਮਲ ਸੁਹਾਣੀ ਦੀ ਟੀਮ ਲੜਕੇ ਦੇ ਨਾਨਕੇ ਘਰ ਪਹੁੰਚੀ। ਲੜਕੇ ਦੀ ਮਾਤਾ ਨੂੰ ਵੀ ਬੁਲਾਇਆ ਗਿਆ। ਸਾਰੇ ਪਰਿਵਾਰ ਨਾਲ ਗੱਲਬਾਤ ਕੀਤੀ। ਲੜਕੇ ਨੂੰ ਸੁਸਾਇਟੀ ਦੇ ਦਫਤਰ ਬੁਲਾਇਆ ਗਿਆ। ਉਸ ਨੂੰ ਲਗਾਤਾਰ ਤਿੰਨ ਚਾਰ ਦਿਨ ਸੰਮੋਹਨ ਕਰਕੇ ਉਸ ਦੇ ਮਨ ਵਿਚ ਬੈਠਿਆ ਡਰ ਦੂਰ ਕੀਤਾ ਤੇ ਨਾਲ ਹੀ ਡਾਕਟਰ ਤੋਂ ਕੁੱਝ ਦਵਾਈ ਵੀ ਸ਼ੁਰੂ ਕਰਵਾਈ। ਇਸ ਸਾਰੇ ਕਾਸੇ ਦੇ ਸਿੱਟੇ ਵਜੋਂ ਲੜਕਾ ਹੌਲੀ ਹੌਲੀ ਤੰਦਰੁਸਤ ਹੋਣਾ ਸ਼ੁਰੂ ਹੋ ਗਿਆ। ਫਿਰ ਤਰਕਸ਼ੀਲ ਮੈਂਬਰਾਂ ਨੇ ਲਗਾਤਾਰ 15 ਦਿਨ ਉਸ ਲੜਕੇ ਦੇ ਘਰ ਜਾ ਕੇ ਕਲਾਸਾਂ ਲਾਉਣੀਆਂ ਸ਼ੁਰੂ ਕੀਤੀਆਂ ਤੇ ਲੜਕੇ ਦੇ ਮਾਂ-ਬਾਪ ਤੇ ਮਾਮਾ-ਮਾਮੀ ਵਿਚ ਸੁਲਾਹ-ਸਫਾਈ ਕਰਵਾਈ। ਹੁਣ ਇਹ ਲੜਕਾ ਖਾਣ-ਪੀਣ ਲੱਗ ਪਿਆ ਹੈ, ਬੋਲਣ ਲੱਗ ਪਿਆ ਹੈ। ਇਸ ਲੜਕੇ ਦੇ ਪਰਿਵਾਰ ਵਾਲਿਆਂ ਨੇ ਖੁਦ ਤਰਕਸ਼ੀਲਾਂ ਦੇ ਦਫਤਰ ਆ ਕੇ ਉਨ੍ਹਾਂ ਦਾ ਧੰਨਵਾਦ ਕੀਤਾ ਅਤੇ ਸੁਸਾਇਟੀ ਨੂੰ ਸਹਾਇਤਾ ਵੀ ਦਿੱਤੀ।

**- ਜਗਤਰਨ ਖੰਟ**

# ਜੇ. ਬੀ. ਐਸ. ਹਲਡੇਨ

## ਇੱਕ ਵਿਲੱਖਣ ਸੁਭਾਅ ਵਾਲਾ ਵਿਗਿਆਨੀ

- ਰਾਜਪਾਲ ਸਿੰਘ

**ਬਹੁਤ ਸਾਰੇ ਵਿਗਿਆਨਕਾਂ ਦਾ ਵਿਸ਼ਵਾਸ਼ ਹੈ ਕਿ ਉਨ੍ਹਾਂ ਨੂੰ ਆਪਣੀਆਂ ਲਿਖਤਾਂ ਪੰਡਿਤਾਊ ਖੋਜ ਪੱਤਰਕਾਵਾਂ ਤੱਕ ਹੀ ਸੀਮਤ ਰੱਖਣੀਆਂ ਚਾਹੀਦੀਆਂ ਹਨ, ਪਰ ਮੇਰੇ ਖਿਆਲ ਵਿੱਚ ਆਮ ਲੋਕਾਂ ਨੂੰ ਇਹ ਜਾਨਣ ਦਾ ਪੂਰਾ ਹੱਕ ਹੈ ਕਿ ਉਨ੍ਹਾਂ ਸਾਰੀਆਂ ਪ੍ਰਯੋਗਸ਼ਾਲਾਵਾਂ ਵਿੱਚ ਕੀ ਹੁੰਦਾ ਹੈ ਜਿਨ੍ਹਾਂ ਲਈ ਉਨ੍ਹਾਂ ਕੋਲੋਂ ਪੈਸਾ ਜਾਂਦਾ ਹੈ।**

ਅਸੀਂ ਇਹੋ ਜਿਹੇ ਵਿਗਿਆਨੀ ਦੀ ਤਾਂ ਬਹੁਤ ਵੱਡੀ ਲਿਸਟ ਬਣਾ ਸਕਦੇ ਹਾਂ ਜੋ ਭਾਰਤ ਵਿਚੋਂ ਇੰਗਲੈਂਡ, ਅਮਰੀਕਾ ਜਾ ਕੇ ਵਸ ਗਏ ਪਰ ਅਸੀਂ ਇੱਕ ਇਹੋ ਜਿਹੇ ਵਿਗਿਆਨੀ ਦੀ ਗੱਲ ਕਰਨ ਲੱਗੇ ਹਾਂ ਜਿਸ ਨੇ ਇੰਗਲੈਂਡ ਵਰਗੇ ਸਹੂਲਤਾਂ ਭਰਪੂਰ ਮੁਲਕ ਨੂੰ ਛੱਡ ਕੇ ਭਾਰਤ ਨੂੰ ਆਪਣੀ ਕਰਮਭੂਮੀ ਬਣਾਇਆ ਤੇ ਇਹ ਵਿਗਿਆਨੀ ਵੀ ਛੋਟਾ ਮੋਟਾ ਖੋਜਕਾਰ ਨਹੀਂ ਸੀ ਸਗੋਂ ਆਪਣੇ ਸਮੇਂ ਦਾ ਉੱਘਾ ਵਿਗਿਆਨੀ ਜੀ. ਬੀ. ਐਸ. ਹਲਡੇਨ ਸੀ, ਜਿਸਦੇ ਵਿਗਿਆਨ ਕਾਰਜਾਂ ਨੇ ਜੀਵ ਵਿਗਿਆਨ ਦੇ ਖੇਤਰ ਵਿੱਚ ਬਹੁਤ ਸਾਰੀਆਂ ਨਵੀਆਂ ਗੱਲਾਂ ਸਾਹਮਣੇ ਲਿਆਂਦੀਆਂ ਅਤੇ ਹੋਰ ਖੋਜਾਂ ਲਈ ਆਧਾਰ ਤਿਆਰ ਕੀਤਾ। ਉਸਦਾ ਇੰਗਲੈਂਡ ਛੱਡ ਕੇ ਆਉਣਾ ਵੀ ਕੋਈ ਜ਼ਾਤੀ ਲਾਭ, ਕੈਰੀਅਰ ਵਿੱਚ ਤਰੱਕੀ ਜਾਂ ਨੌਕਰੀ ਦੀ ਮਜਬੂਰੀ ਆਦਿ ਕਰਕੇ ਨਹੀਂ ਸੀ ਸਗੋਂ ਇਸ ਪਿੱਛੇ ਵੀ ਮੁੱਦਾ ਆਪਣੇ ਦੇਸ਼ ਬ੍ਰਿਟੇਨ ਦੀਆਂ ਨੀਤੀਆਂ ਦਾ ਵਿਰੋਧ ਕਰਨਾ ਹੀ ਸੀ। 1957 ਵਿੱਚ ਬਰਤਾਨੀਆ ਅਤੇ ਫਰਾਂਸ ਵੱਲੋਂ ਸਵੇਜ ਨਹਿਰ ਦੇ ਮਸਲੇ 'ਤੇ ਮਿਸਰ ਉੱਪਰ ਹਮਲਾ ਕੀਤਾ ਗਿਆ। ਹਲਡੇਨ ਨੇ ਇਸ ਹਮਲੇ ਦਾ ਵਿਰੋਧ ਕੀਤਾ ਅਤੇ ਬਰਤਾਨੀਆ ਨੂੰ ਅਪਰਾਧੀਆਂ ਦਾ ਦੇਸ਼ ਕਹਿ ਕੇ ਤਿਆਗ ਦਿੱਤਾ ਤੇ ਭਾਰਤ ਆ ਕੇ ਇਥੋਂ ਦੀ ਨਾਗਰਿਕਤਾ ਗ੍ਰਹਿਣ ਕਰ ਲਈ।

ਅਸਲ ਵਿੱਚ ਹਲਡੇਨ ਉਨ੍ਹਾਂ ਆਮ ਵਿਗਿਆਨਕਾਂ ਵਰਗਾ ਨਹੀਂ ਸੀ ਜੋ ਆਪਣੇ ਵਿਗਿਆਨਕ ਖੇਤਰ ਨਾਲ ਸਬੰਧਤ ਗੱਲਾਂ ਵਿੱਚ ਹੀ ਮਸਤ ਰਹਿੰਦੇ ਹਨ ਅਤੇ ਬਾਕੀ ਸਮਾਜ ਨਾਲੋਂ ਕੱਟੇ ਰਹਿੰਦੇ ਹਨ। ਹਲਡੇਨ ਸਮਾਜਿਕ ਅਤੇ ਰਾਜਨੀਤਕ ਤੌਰ ਤੇ ਵੀ ਕਾਫੀ ਸਰਗਰਮ ਰਹਿੰਦਾ ਸੀ। ਅਸਲ ਵਿੱਚ ਸਕੂਲ ਸਮੇਂ ਤੋਂ ਹੀ ਪੜ੍ਹਾਈ ਵਿੱਚ ਬਹੁਤ ਤੇਜ਼ ਹੋਣ ਦੇ ਨਾਲ ਨਾਲ ਉਹ ਸਥਾਪਤੀ ਵਿਰੋਧੀ ਅਤੇ ਬਾਗ਼ੀਆਨਾ ਸੁਭਾਅ ਦਾ ਮਾਲਕ ਸੀ ਇਸੇ ਸੁਭਾਅ ਨੇ ਉਸਤੋਂ ਇੰਗਲੈਂਡ ਛੁਡਾ ਕੇ ਭਾਰਤ ਲੈ ਆਂਦਾ।

ਪਰ ਬਰਤਾਨੀਆ ਛੱਡ ਕੇ ਭਾਰਤ ਆ ਵੱਸਣਾ ਹੀ ਉਸਦੀ ਇੱਕੋ ਇੱਕ ਖੂਬੀ ਨਹੀਂ ਸੀ, ਉਸਦੀ ਵਧੇਰੇ ਮਸ਼ਹੂਰੀ ਇਸ ਨਾਲ ਹੋਈ ਕਿ ਜੋ ਪ੍ਰਯੋਗ ਹੋਰ ਵਿਗਿਆਨੀ ਜੀਵ ਜੰਤੂਆਂ ਉਪਰ ਕਰਦੇ ਸਨ, ਉਹ ਇਹੋ ਜਿਹੇ ਪ੍ਰਯੋਗ ਆਪਣੇ ਸਰੀਰ ਉਪਰ ਕਰਦਾ ਸੀ, ਅਸਲ ਵਿੱਚ ਉਹ ਸਰੀਰਕ ਕ੍ਰਿਰਿਆਵਾਂ ਨੂੰ ਸਮਝਣ ਲਈ ਜੀਵ ਜੰਤੂਆਂ ਨੂੰ ਕਸ਼ਟ ਪਹੁੰਚਾਉਣ ਦੇ ਸਖਤ ਖਿਲਾਫ ਸੀ। ਉਸ ਦਾ ਕਹਿਣਾ ਸੀ ਕਿ ਜੇ ਮਨੁੱਖ ਨੇ ਆਪਣੇ ਲਾਭ ਲਈ ਕੋਈ ਖੋਜ ਕਰਨੀ ਹੈ ਤਾਂ ਉਸਦੇ ਪ੍ਰਯੋਗਾਂ ਦਾ ਕਸ਼ਟ ਵੀ ਖੁਦ ਦੇ ਸਰੀਰ ਉੱਪਰ ਹੀ ਹੰਢਾਉਣਾ ਚਾਹੀਦਾ ਹੈ। ਨਾਲੇ ਇਸ ਨਾਲ ਸਰੀਰ ਉੱਪਰ ਪੈਂਦੇ ਚੰਗੇ ਮਾੜੇ ਪ੍ਰਭਾਵਾਂ ਦੀ ਸਮਝ ਵੀ ਵਧੇਰੇ ਚੰਗੀ ਤਰ੍ਹਾਂ ਪ੍ਰਾਪਤ ਹੋ ਜਾਂਦੀ ਹੈ। ਉਦਾਹਰਨ ਵਜੋਂ ਕਾਰਬਨ ਡਾਈਆਕਸਾਈਡ ਦੀ ਜਿਆਦਾ ਮਾਤਰਾ ਵਾਲੀ ਹਵਾ ਵਿੱਚ ਸਾਹ ਲੈਣ ਨਾਲ ਮਨੁੱਖ ਦੀ ਸੋਚਣ ਸ਼ਕਤੀ ਉਪਰ ਕੀ ਅਸਰ ਪੈਂਦਾ ਹੈ, ਇਹ ਜਾਨਣ ਲਈ ਉਹ ਜਿਆਦਾ ਕਾਰਬਨ ਡਾਈਆਕਸਾਈਡ ਵਾਲੀ ਹਵਾ ਵਿੱਚ ਉਹ ਆਪ ਸਾਹ ਲੈਂਦਾ ਰਿਹਾ। ਹੋਰ ਜ਼ਹਿਰੀਲੀਆਂ ਗੈਸਾਂ ਦੇ ਅਸਰ ਨੂੰ ਜਾਣਨ ਲਈ ਉਹ ਉਨ੍ਹਾਂ ਨੂੰ ਸੁੰਘ ਕੇ ਦੇਖਦਾ ਅਤੇ ਇਸ ਨਾਲ ਕਈ ਵਾਰ ਬੇਹੋਸ਼ ਵੀ ਹੋ ਜਾਂਦਾ, ਜਿਥੋਂ ਉਸਨੂੰ ਉਸਦੇ ਸਹਾਇਕ ਉਸਨੂੰ ਚੁੱਕ ਕੇ ਲੈ ਜਾਂਦੇ। ਇਸੇ ਤਰ੍ਹਾਂ ਉਸਨੇ ਖੂਨ ਵਿੱਚ ਲੂਣ ਦੇ ਤੇਜ਼ਾਬ ਦਾ ਅਸਰ ਦੇਖਣ ਲਈ ਆਪਣੇ ਖੂਨ ਵਿੱਚ ਟੀਕੇ ਰਾਹੀਂ ਤੇਜ਼ਾਬ ਦੀ ਇੱਕ ਖਾਸ ਮਾਤਰਾ ਮਿਕਸ ਕਰਕੇ ਦੇਖੀ। ਉਹ ਜ਼ਹਿਰੀਲੇ ਕੀੜੇ ਮਕੌੜੇ ਆਪਣੇ ਸਰੀਰ 'ਤੇ ਛੱਡਣ ਲੱਗਾ ਵੀ ਕੋਈ ਝਿਜ਼ਕ ਮਹਿਸੂਸ ਨਾ ਕਰਦਾ। ਇਕ ਵਾਰ ਤੇਜ਼ ਧੁੱਪ ਨਾਲ ਹੋਣ ਵਾਲੇ ਸਨ ਸਟਰੋਕ ਵਾਲੇ ਖੋਜ ਕਰਨ ਲਈ ਉਹ ਘੰਟਿਆਂ ਬੱਧੀ ਤਿੱਖੜ ਦੁਪਹਿਰੇ ਤੁਰਦਾ ਰਿਹਾ। ਅਸਲ ਵਿੱਚ ਉਸਦੀ ਇਹ ਦ੍ਰਿੜ ਧਾਰਨਾ ਸੀ ਕਿ ਜਿਹੜਾ ਪ੍ਰਯੋਗ ਤੁਸੀਂ ਆਪਣੇ ਆਪ ਉਤੇ ਨਹੀਂ ਕਰ ਸਕਦੇ ਉਹ ਪ੍ਰਯੋਗ ਕਿਸੇ ਹੋਰ ਮਨੁੱਖ ਜਾਂ ਜੀਵ ਜੰਤੂ ਉਤੇ ਵੀ ਕਰਨ ਦਾ ਤੁਹਾਨੂੰ ਕੋਈ ਹੱਕ ਨਹੀਂ।

ਉਸਦੀ ਇੱਕ ਹੋਰ ਖੂਬੀ ਵਿਗਿਆਨਕ ਜਾਣਕਾਰੀ ਨੂੰ ਆਮ ਲੋਕਾਂ ਤੀਕ ਪਹੁੰਚਾਣ ਲਈ ਸੌਖੀ ਭਾਸ਼ਾ ਵਿੱਚ ਲਿਖਤਾਂ ਲਿਖਣ ਦੀ ਵੀ ਸੀ। ਉਸ ਵਿੱਚ ਵਿਗਿਆਨਕ ਗਿਆਨ ਨੂੰ ਸਰਲ ਸਹਿਜ ਅਤੇ ਦਿਲਚਸਪ ਬਣਾਕੇ ਪੇਸ਼ ਕਰਨ ਦੀ ਅਸਧਾਰਨ ਸਮਰੱਥਾ ਸੀ ਅਤੇ ਇਸ ਕੰਮ ਲਈ ਉਸਨੂੰ ਸਦਾ ਯਾਦ ਕੀਤਾ ਜਾਂਦਾ ਰਹੇਗਾ। ਇਸ ਦੇ ਪਿਛੇ ਵੀ ਉਸਦੀ ਸਪੱਸ਼ਟ ਸਿਧਾਂਤਕ ਧਾਰਨਾ ਸੀ, ਉਸਦੇ ਆਪਣੇ ਸ਼ਬਦਾਂ ਵਿੱਚ "ਬਹੁਤ ਸਾਰੇ ਵਿਗਿਆਨਕਾਂ ਦਾ ਵਿਸ਼ਵਾਸ਼ ਹੈ ਕਿ ਉਨ੍ਹਾਂ ਨੂੰ ਆਪਣੀਆਂ ਲਿਖਤਾਂ ਪੰਡਿਤਾਊ ਖੋਜ ਪੱਤਰਕਾਵਾਂ ਤੱਕ ਹੀ ਸੀਮਤ ਰੱਖਣੀਆਂ ਚਾਹੀਦੀਆਂ ਹਨ, ਪਰ ਮੇਰੇ ਖਿਆਲ ਵਿੱਚ ਆਮ ਲੋਕਾਂ ਨੂੰ ਇਹ ਜਾਨਣ ਦਾ ਪੂਰਾ ਹੱਕ ਹੈ ਕਿ ਉਨ੍ਹਾਂ ਸਾਰੀਆਂ ਪ੍ਰਯੋਗਸ਼ਾਲਾਵਾਂ ਵਿੱਚ ਕੀ ਹੁੰਦਾ ਹੈ ਜਿਨ੍ਹਾਂ ਲਈ ਉਨ੍ਹਾਂ ਕੋਲੋਂ ਪੈਸਾ ਜਾਂਦਾ ਹੈ।" ਉਸ ਮੁਤਾਬਿਕ ਜਿਥੋਂ ਤੱਕ ਸੰਭਵ ਹੋਵੇ ਧਰਮ ਅਤੇ ਰਾਜਨੀਤੀ ਉਤੇ ਵੀ ਵਿਗਿਆਨਕ ਦ੍ਰਿਸ਼ਟੀਕੋਣ ਲਾਗੂ ਕੀਤਾ ਜਾਣਾ ਚਾਹੀਦਾ। ਹਲਡੇਨ ਮੁਤਾਬਿਕ ਵਿਗਿਆਨਕ ਸਿਧਾਂਤਾ ਨਾਲੋ ਉਨ੍ਹਾਂ ਦਾ ਸਮਾਜ ਉਤੇ ਪੈਣ ਵਾਲਾ ਅਸਲ ਵਧੇਰੇ ਮਹੱਤਵਪੂਰਨ ਹੈ।

ਅਜਿਹਾ ਵਿਅਕਤੀ ਭਲਾ ਮਾਰਕਸਵਾਦ ਤੋ ਪ੍ਰਭਾਵਿਤ ਹੋਏ ਬਿਨ੍ਹਾਂ ਕਿਵੇਂ ਰਹਿ ਸਕਦਾ ਸੀ। ਉਸਨੇ 1930 ਵਿੱਚ ਆਪਣੇ ਆਪ ਨੂੰ ਮਾਰਕਸਵਾਦੀ ਐਲਾਨ ਦਿੱਤਾ। ਰੂਸੀ ਵਿਗਿਆਨੀ ਨਿਕੋਲਾਈ ਵਿਵਲੋਵ ਦੇ ਸੱਦੇ ਉਤੇ ਉਹ ਰੂਸ ਗਿਆ ਤੇ ਉਹ ਸਮੇਂ ਦੀ ਸਰਕਾਰ ਵੱਲੋਂ ਵਿਗਿਆਨ ਦੇ ਫੈਲਾਅ ਲਈ ਕੀਤੇ ਜਾਂਦੇ ਕੰਮਾਂ ਤੋਂ ਕਾਫੀ ਪ੍ਰਭਾਵਿਤ ਹੋਇਆ। ਫਾਸਿਜ਼ਮ ਦੀ ਚੜ੍ਹਤ ਦੇ ਦੌਰ ਵਿੱਚ ਉਹ ਕਮਿਊਨਿਸਟ ਪਾਰਟੀ ਦਾ ਮੈਂਬਰ ਬਣ ਗਿਆ, ਕਿਉਂਕਿ ਪੂੰਜੀਵਾਦ ਫਾਸਿਜ਼ਮ ਦੇ ਸਭ ਤੋਂ ਸਹੀ ਵਿਰੋਧ ਲਈ ਉਹ ਕਮਿਊਨਿਸਟ ਪਾਰਟੀ ਨੂੰ ਹੀ ਮੁੱਖ ਹਥਿਆਰ ਮੰਨਦਾ ਸੀ। ਬੇਸ਼ੱਕ ਉਹ ਕਮਿਊਨਿਸਟਾਂ ਦੇ ਕੱਟੜਪੁਣੇ ਨੂੰ ਸਵੀਕਾਰ ਕਰ ਨਾ ਸਕਿਆ। ਪਾਰਟੀ ਅਤੇ ਰੂਸੀ ਜੀਵ ਵਿਗਿਆਨੀ ਲਾਈਸੈਂਕੋ ਦੇ ਤਾਨਾਸ਼ਾਹੀ ਢੰਗਾਂ ਤੋਂ ਉਪਰਾਮ ਹੋ ਕੇ ਉਸਨੇ ਪਾਰਟੀ ਤੋਂ ਅਸਤੀਫਾ ਦੇ ਦਿੱਤਾ। ਕਮਿਊਨਿਸਟ ਪਾਰਟੀ ਦਾ ਮੈਂਬਰ ਚਾਹੇ ਉਹ 8 ਸਾਲ ਹੀ ਰਿਹਾ ਪਰ ਇਸ ਸੋਚ ਦਾ ਹਮਦਰਦ ਉਹ ਸਾਰੀ ਉਮਰ ਬਣਿਆ ਰਿਹਾ।

ਭਾਰਤ ਆ ਕੇ ਵੀ ਉਸਦਾ ਬਾਗੀ ਸੁਭਾਅ ਉਸੇ ਤਰ੍ਹਾਂ ਹੀ ਰਿਹਾ ਅਤੇ ਅਫਸਰਸ਼ਾਹੀ ਨਾਲ ਉਸਦੇ ਪੰਗੇ ਪੈਂਦੇ ਰਹੇ। ਪੀ. ਸੀ. ਮਹਾਂਲਨੋਵੀਸ ਆਪਣੇ ਸਮੇਂ ਦਾ ਉੱਘਾ ਅਰਥਸ਼ਾਸਤਰੀ ਸੀ ਅਤੇ ਪੰਡਿਤ ਜਵਾਹਰ ਲਾਲ ਨਹਿਰੂ ਦਾ ਖਾਸ ਬੰਦਾ ਸੀ। ਉਸਦੇ ਸੱਦੇ ਉਤੇ ਹਲਡੇਨ ਨੇ ਕਲਕੱਤੇ ਦੇ ਇੰਡੀਅਨ ਸਟੈਟਿਸਟੀਕਲ ਇੰਸਟੀਚਿਊਟ ਵਿੱਚ ਕੰਮ ਕਰਨਾ ਸ਼ੁਰੂ ਕਰ ਦਿੱਤਾ ਪਰ ਆਪਣੇ ਅੱਖੜ ਸੁਭਾ ਕਾਰਨ ਮਹਾਂਲਨੋਵੀਸ ਨਾਲ ਨਿਭ ਨਾ ਸਕੀ ਅਤੇ ਉੱਥੋਂ ਅਸਤੀਫਾ ਦੇ ਦਿੱਤਾ। ਇਸ ਤੋਂ ਬਾਅਦ ਉਸਨੂੰ ਕੌਂਸਲ ਫਾਰ ਸਾਈਂਟਿਫਿਕ ਐਂਡ ਇੰਡਸਟ੍ਰੀਅਲ ਰਿਸਰਚ ਦੁਆਰਾ ਇੱਕ ਪ੍ਰਯੋਗਸ਼ਾਲਾ ਸਥਾਪਤ ਕਰਨ ਦਾ ਸੱਦਾ ਪੱਤਰ ਮਿਲਿਆ। ਪਰ ਇੱਥੇ ਵੀ ਨੌਕਰਸ਼ਾਹੀ ਨੇ ਉਸਨੂੰ ਨਿਰਾਸ਼ ਹੀ ਕੀਤਾ। ਇਸੇ ਕਰਕੇ ਹੀ ਉਸਨੇ ਇਸ ਸੰਸਥਾਂ ਬਾਰੇ ਵਿਅੰਗ ਕਰਦਿਆਂ ਲਿਖਿਆ ਕਿ ਇਸ ਦਾ ਮਤਲਬ ਹੈ "ਕੌਂਸਲ ਫਾਰ ਸਪਰੈਸ਼ਨ ਆਫ ਇੰਡੀਪੈਂਡਿੰਟ ਰਿਸਰਚ।" ਆਖਰ ਬੀਜੂ ਪਟਨਾਇਕ ਦੇ ਸੱਦੇ 'ਤੇ ਭੁਵਨੇਸ਼ਵਰ ਵਿੱਚ ਉਸਨੇ ਜੈਨੇਟਿਕਸ ਐਂਡ ਬਾਇਓਮੀਟਰੀ ਲੈਬਾਰਟਰੀ ਦੀ ਸਥਾਪਨਾ ਕੀਤੀ ਅਤੇ ਆਪਣੇ ਦੇਹਾਂਤ ਤੱਕ ਇਥੇ ਕੰਮ ਕਰਦਾ ਰਿਹਾ।

ਵਿਗਿਆਨ ਖੋਜਾਂ ਵਿੱਚ ਉਸਦਾ ਖੇਤਰ ਜੀਵ ਵਿਗਿਆਨ ਦੇ ਗਣਿਤਕ ਫਾਰਮੂਲੇ ਵਿਕਸਤ ਕਰਨ, ਅਣਵੰਸ਼ਕੀ ਵਿੱਚ ਵਾਪਰਦੀਆਂ ਅਚਨਚੇਤ ਤਬਦੀਲੀਆਂ ਦੀ ਦਰ ਦਾ ਹਿਸਾਬ ਦਾ ਕਿਤਾਬ ਲਗਾਉਣਾ, ਮਨੁੱਖੀ ਸਰੀਰ ਵਿੱਚ ਇੰਨਜਾਈਮਜ਼ ਦੀ ਕਿਰਿਆ ਅਤੇ ਹੋਰ ਸਰੀਰਕ ਕਿਰਿਆਵਾਂ ਬਾਰੇ ਕੰਮ ਕਰਨਾ ਰਿਹਾ। ਇਨ੍ਹਾਂ ਖੇਤਰਾਂ ਵਿੱਚ ਜਿੱਥੇ ਉਸਨੇ ਵੱਡਮੁੱਲੀਆਂ ਖੋਜਾਂ ਮੁਕੰਮਲ ਕੀਤੀਆਂ ਉੱਥੇ ਬਹੁਤ ਸਾਰੀਆਂ ਨਵੀਆਂ ਖੋਜਾਂ ਲਈ ਆਧਾਰ ਵੀ ਤਿਆਰ ਕੀਤਾ।

ਆਪਣੀ ਮੌਤ ਮੌਕੇ ਵੀ ਹਲਡੇਨ ਨੇ ਆਪਣੀ ਵਿਲੱਖਣਤਾ ਨਹੀਂ ਛੱਡੀ ਉਸਦੀ ਮੌਤ 1 ਦਸੰਬਰ 1964 ਨੂੰ ਕੈਂਸਰ ਨਾਲ ਹੋਈ। ਅੰਤਿਮ ਸਮੇਂ ਉਸਨੇ ਇੱਕ ਕਵਿਤਾ ਲਿਖੀ, ਕੈਂਸਰ ਇਜ਼ ਏ ਫੰਨੀ ਥਿੰਗ, ਅਤੇ ਆਪਣੀ ਮ੍ਰਿਤਕ ਦੇਹ ਕਾਕੀਨਾਡਾ ਦੇ ਮੈਡੀਕਲ ਕਾਲਜ ਨੂੰ ਭੇਜਣ ਦਾ ਫੈਸਲਾ ਕੀਤਾ। ਇਸ ਸਬੰਧੀ ਆਪਣੀ ਵਸੀਅਤ ਵਿੱਚ ਉਸਨੇ ਲਿਖਿਆ," ਮੇਰੇ ਪੂਰੇ ਜੀਵਨ ਦੌਰਾਨ ਮੈਂ ਆਪਣੇ ਸਰੀਰ ਦਾ ਇਸਤੇਮਾਲ ਦੋ ਕਾਰਜਾਂ, ਮੈਡੀਕਲ ਖੋਜ ਅਤੇ ਸਿੱਖਿਆ ਲਈ ਹੀ ਕੀਤਾ ਹੈ ਅਤੇ ਮੇਰੀ ਮੌਤ ਬਾਅਦ ਮੇਰੇ ਲਈ ਇਸ ਸਰੀਰ ਦਾ ਕੋਈ ਉਪਯੋਗ ਨਹੀਂ ਹੋਵੇਗਾ ਇਸ ਲਈ ਮੇਰੀ ਇੱਛਾ ਹੈ ਕਿ ਹੁਣ ਵੀ ਇਸਦਾ ਇਸਤੇਮਾਲ ਹੋਰਨਾਂ ਦੁਆਰਾ ਇਹਨਾਂ ਕਾਰਜਾਂ ਲਈ ਹੀ ਹੋਵੇ।"

=====0=======

## ਲਾਈਫ ਮੈਂਬਰਸ਼ਿੱਪ:

906. ਮੋਹਨ ਸਿੰਘ, ਮਕਾਨ ਨੰ:34, ਗਲੀ ਨੰ:2, ਹਰਗੋਬਿੰਦ ਨਗਰ, ਰੋਪੜ
907. ਪੀ.ਡੀ.ਖੋਸਲਾ, ਡੀ-80, ਸ਼ਿਵਾਲਕ ਨਗਰ, ਰਾਣੀਪੁਰ, ਹਰਦਵਾਰ (ਉਤਰਾਂਚਲ)
908. ਕੁਲਦੀਪ ਸਿੰਘ, ਸੀਨੀਅਰ ਐਕਸ.ਈ.ਐਨ.18/5, ਪਾਵਰ ਕਲੋਨੀ ਨੰ:2, ਸਰਾਭਾ ਨਗਰ, ਲੁਧਿਆਣਾ
909. ਨਰਿੰਦਰ ਕੁਮਾਰ, ਜੇ.ਈ., ਮਕਾਨ ਨੰ:70, ਫੇਜ਼- ,ਅਰਬਨ ਅਸਟੇਟ, ਦੁਗਰੀ ਰੋਡ, ਲੁਧਿਆਣਾ
910. ਸੁਰਿੰਦਰ ਸਿੰਘ, ਸਬ-ਇਨਸਪੈਕਟਰ, ਪਿੰਡ ਤੇ ਡਾਕ:ਰੈਣਵਾਲੀ, ਤਹਿ: ਟੋਹਾਣਾ (ਹਰਿਆਣਾ)
911. ਹਰਵਿੰਦਰ ਸਿੰਘ ਧਾਲੀਵਾਲ ਪੁੱਤਰ ਸ੍ਰ.ਸੁਰਜੀਤ ਸਿੰਘ, ਪਿੰਡ ਤੇ ਡਾਕ:ਗੁਰੂਸਰ (ਮੁਕਤਸਰ)

## ਮੈਗਜ਼ੀਨ ਸਹਾਇਤਾ:

| | | |
|---|---|---|
| 1. | ਸੁਖਵੰਤ ਸਿੰਘ ਪੁੱਤਰ ਸ੍ਰ.ਕੇਹਰ ਸਿੰਘ ਸੇਖੋਂ, ਸੰਗੋਂਦ | 100 |
| 2. | ਅਮਰੀਕ ਗਾਗਾ (ਬੇਟੀ ਜਤਵਿੰਦਰ ਗਾਗਾ ਨੂੰ ਗੋਦ ਲੈਣ 'ਤੇ) | 200 |
| 3. | ਜਗਦੇਵ ਸਿੰਘ ਨੈਸਲੇ, ਮੋਗਾ ਇਕਾਈ (ਆਪਣੇ ਪਿਤਾ ਭਾਨ ਸਿੰਘ ਦੇ ਸ਼ੋਕ ਸਮਾਗਮ'ਤੇ) | 500 |
| 4. | ਫਕੀਰ ਚੰਦ ਚੌਹਾਨ,ਬਰਮਿੰਘਮ (ਕਾ.ਗੁਰਨਾਮ, ਬੀਕਾ ਦੇ ਸ਼ੋਕ ਸਮਾਗਮ 'ਤੇ) | 5000 |

# ਦੇਹਧਾਰੀ ਸੱਪ

ਸੁਰਜੀਤ ਦਲ ਸਿੰਘ ਵਾਲਾ

ਘਟਨਾ ਫਰਵਰੀ 1980 ਦੀ ਹੈ । ਮੇਰੀ ਪਤਨੀ ਦੀ ਬਦਲੀ ਮੁਕਤਸਰ ਨੇੜੇ ਤਾਮਕੋਟ ਦੀ ਹੋ ਗਈ। ਮੈਂ ਸਵੇਰੇ ਪਤਨੀ ਨੂੰ ਸਕੂਲ ਲਈ ਬੱਸ ਚੜ੍ਹਾ ਕੇ, ਵਾਪਸੀ ਸਮੇਂ ਜੋ ਕਿ 11 ਕੁ ਵਜੇ ਸੀ, ਬੱਸ ਸਟੈਂਡ ਤੇ ਇੰਤਜਾਰ ਕਰਨ ਲਈ ਕਹਿ ਕੇ , ਖੁਦ ਆਪਣੇ ਮਹਿਕਮੇ ਦੇ ਦਫਤਰ ਚਲਾ ਗਿਆ ਤਾਂ ਜੁ ਸਾਥੀਆਂ ਦੀ ਮਦਦ ਨਾਲ ਕਿਰਾਏ ਦਾ ਮਕਾਨ ਲੱਭ ਸਕਾਂ। ਮੇਰੇ ਦਫਤਰ ਵੜਦਿਆਂ ਸਾਰ ਹੀ ਸਾਥੀ ਕਹਿਣ ਲੱਗੇ, "ਲੈ ਬਈ ਆਹ ਵਧੀਆ ਹੋ ਗਿਆ, ਤੂੰ ਭੂਤ ਪ੍ਰੇਤਾਂ ਨੂੰ ਨਹੀਂ ਮੰਨਦਾ, । ਆਹ ਦੇਖ ਅਖ਼ਬਾਰ, ਤੇ ਚੱਲ ਸਾਡੇ ਨਾਲ ।, ਅਸੀਂ ਫਾਜ਼ਿਲਕਾ ਜਾਣ ਵਾਸਤੇ ਗੱਡੀਆਂ ਦਾ ਪ੍ਰਬੰਧ ਕੀਤਾ ਹੋਇਐ ।" ਇਹ ਕਹਿੰਦਿਆਂ ਹੀ ਉਹਨਾਂ ਪਿਛਲੇ ਦਿਨਾਂ ਦੇ ਅਖਬਾਰ ਮੇਰੇ ਅੱਗੇ ਕਰ ਦਿੱਤੇ (10 ਤੋਂ ਵੀਹ ਫਰਵਰੀ 1980 ਦੇ ਵਿਚਕਾਰ ਦੇ) ਜਿੰਨ੍ਹਾਂ ਵਿਚ ਵੱਖਰੇ ਵੱਖਰੇ ਦਿਨਾਂ ਕੁਝ ਇਸ ਤਰਾਂ ਦੀਆਂ ਖਬਰਾਂ ਲੱਗੀਆਂ ਹੋਈਆਂ ਸਨ ।

"ਦੇਹ ਧਾਰੀ ਸੱਪ । ਅੱਜ ਐਫ.ਸੀ.ਆਈ. ਦੇ ਪੰਨੀ ਵਾਲਾ ਰੋਡ ਤੇ ਸਥਿਤ ਗੁਦਾਮਾਂ ਵਿਚ ਕੰਮ ਕਰਦੇ ਚੌਕੀਦਾਰ ਨੇ ਦੱਸਿਆ ਕਿ ਰਾਤ ਨੂੰ ਡਿਊਟੀ ਕਰਦੇ ਸਮੇਂ ਉਸ ਨੇ ਗੁਦਾਮਾਂ ਦੇ ਨਲਕੇ ਕੋਲ ਇੱਕ ਬਾਬੇ ਨੂੰ ਨਲਕੇ ਤੋਂ ਕਮੰਡਲ ਵਿਚ ਪਾਣੀ ਭਰਦੇ ਦੇਖਿਆ ਤੇ ਉਸ ਕੋਲ ਚਲਾ ਗਿਆ ਤੇ ਪੁੱਛਿਆ ਕਿ ਉਹ ਕੌਣ ਹੈ ? ਤਾਂ ਅੱਗੇ ਪਾਣੀ ਭਰਦੇ ਬਾਬੇ ਨੇ ਕਿਹਾ ਕਿ ਤੂੰ ਕੌਣ ਹੈ ? ਤਾਂ ਚੌਕੀਦਾਰ ਨੇ ਜਵਾਬ ਦਿੱਤਾ, "ਮੈਂ ਇਸ ਗੁਦਾਮ ਦਾ ਚੌਕੀਦਾਰ ਹਾਂ" ਤਾਂ ਅੱਗੋਂ ਬਾਬੇ ਨੇ ਉੱਤਰ ਦਿੱਤਾ, "ਇੱਥੇ ਰੋਜ ਚੌਕੀਦਾਰੀ ਤਾਂ ਮੈਂ ਕਰਦਾ ਹਾਂ ਤੂੰ ਕਾਹਦਾ ਚੌਕੀਦਾਰ ਹੈਂ ?" ਇਸ ਤੋਂ ਬਾਅਦ ਬਾਬੇ ਨੇ ਇੱਕ ਚਾਦਰ ਵਿਛਾ ਕੇ ਪਾਠ ਕੀਤਾ ਤੇ ਗੁਦਾਮਾਂ ਦੇ ਪਿਛਲੇ ਪਾਸੇ ਵੱਲ ਚਲਾ ਗਿਆ। ਚੌਕੀਦਾਰ ਵੀ ਉਸਦੇ ਪਿੱਛੇ ਪਿੱਛੇ ਚਲਾ ਗਿਆ । ਥੋੜੀ ਦੂਰ ਜਾ ਕੇ ਬਾਬੇ ਨੇ ਸੱਪ ਦਾ ਰੂਪ ਧਾਰਨ ਕੀਤਾ ਤੇ ਗੁਦਾਮਾਂ ਦੁਆਲੇ ਕੀਤੀ ਤਾਰਾਂ ਦੀ ਵਾੜ ਦੇ ਹੇਠੋਂ ਦੀ ਬਾਹਰ ਚਲਾ ਗਿਆ । ਇਸ ਤੇ ਚੌਕੀਦਾਰ ਨੇ ਸੱਪ ਨੂੰ ਵੱਟੇ ਮਾਰੇ ਪਰ ਸੱਪ ਇੱਕ ਖੁੱਡ ਵਿਚ ਚਲਾ ਗਿਆ। "

ਅਗਲੇ ਦਿਨ ਦੇ ਅਖ਼ਬਾਰ ਵਿਚ ਕੁਝ ਇੰਜ ਸੀ, "ਉਸੇ ਚੌਕੀਦਾਰ ਦੇ ਘਰ ਇੱਕ ਸਾਧੂ ਬਾਬਾ ਗਏ, ਦਰਵਾਜਾ ਖੜਕਾਇਆ ਤਾਂ ਜਿਉਂ ਹੀ ਚੌਕੀਦਾਰ ਦੀ ਪਤਨੀ ਨੇ ਦਰਵਾਜ਼ਾ ਖੋਲ੍ਹਿਆ, ਸਾਧੂ ਬਾਬਾ ਬੋਲੇ, ਮੈਂ ਤੇਰੇ ਘਰ ਵਾਲੇ ਦੀ ਥਾਂ ਗੁਦਾਮਾਂ ਦੀ ਰਾਖੀ ਕਰਦਾ ਹਾਂ ਤੇ ਉਹ ਮੈਨੂੰ ਵੱਟੇ ਮਾਰਦਾ ਹੈ, ਇਹ ਕਹਿ ਕੇ ਸਾਧੂ ਬਾਬਾ ਨੇ ਸੱਪ ਦਾ ਰੂਪ ਧਾਰਨ ਕੀਤਾ ਤੇ ਉਹਨਾਂ ਦੇ ਘਰੋਂ ਚਲੇ ਗਏ । ਜਦੋਂ ਚੌਕੀਦਾਰ ਘਰ ਪਹੁੰਚਿਆ ਤਾਂ ਉਸਦੀ ਘਰਵਾਲੀ ਨੇ ਉਸਨੂੰ ਉਪਰੋਕਤ ਘਟਨਾ ਬਾਰੇ ਦੱਸਿਆ । ਉਸ ਤੋਂ ਅਗਲੇ ਦਿਨ ਦੀ ਅਖ਼ਬਾਰ ਦੀ ਖ਼ਬਰ ਸੀ, "ਸੰਗਤਾਂ ਟਰੱਕਾਂ, ਬੱਸਾਂ, ਟਰਾਲੀਆਂ, ਸਕੂਟਰਾਂ, ਸਾਈਕਲਾਂ ਅਤੇ ਪੈਦਲ ਵਹੀਰਾਂ ਘੱਟ ਕੇ ਦੇਹ ਧਾਰੀ ਸੱਪ ਦੇ ਦਰਸ਼ਨਾਂ ਨੂੰ ਜਾ ਰਹੀਆਂ ਹਨ ।" ਮੈਂ ਕਿਹਾ ਇਹ ਸਭ ਫਰਾਡ ਹੈ । ਪਰ ਕੌਣ ਮੰਨੇ ?

ਇਸ ਤੇ ਮੈਨੂੰ ਦਫਤਰ ਦੇ ਸਾਥੀ ਕਹਿਣ ਲੱਗੇ ਕਿ ਭਾਵੇਂ ਸਾਡੇ ਕਿਸੇ ਦੇ ਘਰ ਮਹੀਨਾ ਰਹਿ ਲਵੀਂ, ਪਰ ਅੱਜ ਸਾਡੇ ਨਾਲ ਦੇਹ ਧਾਰੀ ਸੱਪ ਦੇ ਦਰਸ਼ਨਾਂ ਨੂੰ ਜਰੂਰ ਚੱਲ । ਲਓ ਜੀ ਮੈਂ ਵੀ ਸੰਗਤਾਂ ਨਾਲ ਦੇਹ ਧਾਰੀ ਸੱਪ ਦੇ ਦਰਸ਼ਨਾਂ ਲਈ, ਉਹਨਾਂ ਨਾਲ ਗੱਡੀ ਵਿਚ ਸਵਾਰ ਹੋ ਫਾਜ਼ਿਲਕਾ ਨੂੰ ਚਾਲੇ ਪਾ ਦਿੱਤੇ ।

ਡੇਢ ਕੁ ਘੰਟੇ ਬਾਅਦ ਅਸੀਂ ਫਾਜ਼ਿਲਕਾ ਪਹੁੰਚ ਗਏ । ਗੁਦਾਮ ਫਾਜ਼ਿਲਕਾ ਤੋਂ 2-3 ਕਿਲੋਮੀਟਰ ਪਹਿਲਾਂ ਹੀ ਸੀ। ਗੁਦਾਮਾਂ ਦੀ ਤਾਰ ਬਾਬੇ ਦੀ ਖੁੱਡ ਕੋਲੋਂ ਤੋੜ ਦਿੱਤੀ ਗਈ ਸੀ ਅਤੇ ਖੁੱਡ ਦੁਆਲੇ ਇੱਟਾਂ ਚਿਣ ਕੇ ਚੌਂਤਰਾ ਜਿਹਾ ਬਣਾਇਆ ਹੋਇਆ ਸੀ। ਸਾਡੇ ਨਾਲ ਇੱਕ ਅਫਸਰ ਵੀ ਸਨ, ਆਰ.ਏ. ਗੌਤਮ ।" ਮੈਨੂੰ ਛੱਡ ਕੇ ਬਾਕੀ ਸਾਰਿਆਂ ਨੇ ਭੱਖੜੇ ਅਤੇ ਲੋਹੇ ਦੀ ਪ੍ਰਵਾਹ ਕੀਤੇ ਬਿਨਾ ਪੂਰੀ ਸ਼ਰਧਾ ਨਾਲ ਮੱਥਾ ਟੇਕਿਆ ਤੇ ਗੌਤਮ ਸਾਹਿਬ ਨੇ ਤਾਂ ਢਿੱਡ ਪਰਨੇ ਲਿਟ ਕੇ ਵੰਦਨਾ ਕੀਤੀ ਤੇ ਬਜਾਰੋਂ ਪ੍ਰਸਾਦ ਮੰਗਵਾਉਣ ਲਈ ਕਿਸੇ ਨੂੰ ਸਾਡੀ ਗੱਡੀ ਵਿਚ ਭੇਜਿਆ । ਚੜ੍ਹਾਵਾ ਕਾਫੀ ਚੜ੍ਹ ਰਿਹਾ ਸੀ । ਓਧਰ ਮੈਂ ਸਥਿਤੀ ਦਾ ਜਾਇਜ਼ਾ ਲੈਣ ਲਈ ਕੁਝ ਚਿਰ ਲਈ ਗੁਦਾਮਾਂ ਦੇ ਬਾਹਰ ਇੱਕ ਪਲੇਟ ਫਾਰਮ (ਥੜੀ) ਤੇ ਬੈਠ ਗਿਆ। ਸੰਗਤਾਂ ਅੱਜ ਵੀ ਵਹੀਰਾਂ ਘੱਤੀ ਗੁਦਾਮਾਂ ਵੱਲ ਆ ਰਹੀਆਂ ਸਨ। ਮੇਰੇ ਕੋਲ ਦੋ ਨੌਜਵਾਨ ਆ ਕੇ ਬੈਠ ਗਏ । ਇੱਕ ਦੂਜੇ ਨੂੰ ਕਹਿੰਦਾ 'ਯਾਰ ਦੇਖ, ਇਹ ਢਮ ਢਮਾ ਤਾਂ ਅਜੇ ਵੀ ਉਵੇਂ ਹੀ ਚੱਲੀ ਜਾਂਦਾ ।" ਮੇਰੇ ਕੰਨ ਖੜ੍ਹੇ ਹੋ ਗਏ । ਮੈਂ ਕਿਹਾ ਬਾਈ ਤੁਸੀਂ ਕੌਣ ਹੋ ? ਉਹ ਕਹਿੰਦੇ, 'ਅਸੀਂ ਦਿਨ ਦੇ ਚੌਕੀਦਾਰ ਹਾਂ।' ਤਾਂ ਮੈਂ ਕਿਹਾ, 'ਇਹ ਕੀ ਹੈ ?' ਇੱਕ ਜਣਾ ਕੁਝ ਦੱਸਣ ਹੀ ਲੱਗਾ ਸੀ ਕਿ ਦੂਸਰਾ ਕਹਿੰਦਾ ਤੂੰ ਕੀ ਲੈਣਾ, ਚੱਲ ਉਧਰ। ਉਹ ਮੇਰੇ ਰੋਕਣ ਦੇ ਬਾਵਜੂਦ ਮੇਨ ਗੇਟ ਵੱਲ ਚਲੇ ਗਏ।, ਮੇਰੀ ਜਗਿਆਸਾ ਹੋਰ ਵੱਧ ਗਈ। ਮੈਂ ਤਾਰ ਟੱਪ ਕੇ ਖੇਤ ਨੂੰ ਪਾਣੀ ਲਾ ਰਹੇ, ਕਿਸਾਨ ਕੋਲ ਚਲਾ ਗਿਆ। ਉਹ ਬੋਲਿਆ, "ਬਈ ਮੈਨੂੰ ਤਾਂ ਪਤਾ ਨਹੀਂ, ਪਰ ਕਹਿੰਦੇ ਬੱਸ ਅੱਡੇ ਕੋਲੋ ਇਕ ਮਿਸਤਰੀ ਆਇਆ ਸੀ, ਉਹ ਨਾਲੇ ਤਾਂ ਮੋਮੀ ਕਾਗਜ਼ ਦੇ ਲਿਫਾਫੇ ਵਿਚ ਸੱਪ ਪਾ ਕੇ ਲੈ ਗਿਆ ਨਾਲੇ ਸਾਰੀ ਭੇਟਾ । ਇਹਨਾਂ ਬਥੇਰਾ ਰੌਲਾ ਪਾਇਆ, ਪਰ ਉਹ ਕਹਿੰਦਾ ਜਿਸ ਕੋਲ ਬਾਬਾ, ਭੇਟਾ ਉਸੇ ਦੀ । ਬਾਕੀ ਜੇ ਬਾਬਾ ਦੇਹ ਧਾਰੀ ਹੈ ਤਾਂ ਆਪੇ ਕੋਈ ਕਿਰਮ ਜਾਂ ਅਦਿੱਖ ਬੈਕਟੀਰੀਆ ਬਣਕੇ ਲਿਫਾਫੇ 'ਚੋਂ ਬਾਹਰ ਨਿਕਲ ਜਾਵੇਗਾ। ਤੁਸੀਂ ਫਿਕਰ ਨਾ ਕਰੋ । ਮੈਂ ਉਸ ਕਿਸਾਨ ਕੋਲੋਂ ਸਾਈਕਲ ਮੰਗਿਆ ਤੇ ਮਿਸਤਰੀ ਨੂੰ ਮਿਲਣ ਤੁਰ ਪਿਆ। ਪੁੱਛਣ ਦੀ ਲੋੜ ਹੀ ਨਹੀਂ ਪਈ, ਉਨ੍ਹਾਂ ਸੜਕ ਤੇ ਇੱਕ ਬੈਨਰ ਲਿਖਵਾ ਕੇ ਟੰਗਿਆ ਹੋਇਆ ਸੀ, "ਦੇਹ ਧਾਰੀ ਸੱਪ ਬਾਬੇ ਦੇ ਦਰਸ਼ਨਾਂ ਲਈ ਗੁਦਾਮਾਂ ਨੂੰ ਜਾਣ



ਦੀ ਲੋੜ ਨਹੀਂ, ਦੇਹ ਧਾਰੀ ਸੱਪ ਬਾਬਾ ਜੀ ਦੇ ਦਰਸ਼ਨ ਇੱਥੇ ਕਰੋ ।"

ਮੈਂ ਉਹਨਾਂ ਨੂੰ ਮਿਲਿਆ, ਨੌਜਵਾਨ ਸਨ। ਮੈਂ ਜਦ ਸੱਪ ਬਾਰੇ ਪੁੱਛਿਆ ਤਾਂ ਉਹ ਬੋਲੇ, "ਕਿ ਬਾਬਾ ਜੀ ਤਾਂ ਹੰਕਾਰ ਵਿਚ ਹੀ ਸਵਰਗ ਸਿਧਾਰ ਗਏ" । ਮੈਂ ਕਿਹਾ, 'ਉਹ ਕਿਵੇਂ?' ਉਹ ਕਹਿਣ ਲੱਗਾ, "ਜਦੋਂ ਮੈਨੂੰ ਇਸ ਡਰਾਮੇ ਦਾ ਪਤਾ ਲੱਗਿਆ ਤਾਂ ਮੈਂ ਗੁਦਾਮਾਂ ਵਿਚ ਗਿਆ । ਦੇਖਿਆ ਬੜੀ ਭੀੜ ਸੀ । ਮੈਂ ਵੀ ਅੱਗੇ ਹੋ ਕੇ ਬੈਠ ਗਿਆ। ਜਦੋਂ ਕੁਝ ਦੇਰ ਬਾਅਦ ਸੱਪ ਸਿਰ ਬਾਹਰ ਕੱਢ ਕੇ ਦੇਖਣ ਲੱਗਾ ਕਿ ਬਾਹਰ ਕੀ ਹੋ ਰਿਹਾ ਹੈ ਤਾਂ ਮੈਂ ਸੱਪ ਨੂੰ ਸਿਰੋਂ ਫੜਿਆ ਅਤੇ ਮੋਮੀ ਲਿਫਾਫੇ ਵਿੱਚ ਪਾ ਲਿਆ ਤੇ ਪੈਸੇ ਸਾਰੇ ਸੰਬਰ ਕੇ ਜੇਬ ਵਿੱਚ ਪਾ ਲਏ । ਬਾਕੀ ਗੱਲ ਉਸਨੇ ਕਿਸਾਨ ਵਾਲੀ ਦੁਹਰਾਈ। ਇਥੇ ਲਿਆ ਕੇ ਬਾਬਾ ਜੀ ਨੂੰ ਇਸ ਮਰਤਬਾਨ (ਉਸਨੇ ਕਾਊਂਟਰ ਤੇ ਪਏ ਸ਼ੀਸ਼ੇ ਦੇ ਮਰਤਬਾਨ ਵੱਲ ਇਸ਼ਾਰਾ ਕੀਤਾ) ਵਿੱਚ ਬੰਦ ਕਰ ਦਿੱਤਾ ਤੇ ਆਹ ਬੈਨਰ ਲਾ ਦਿੱਤਾ।" ਜਦ ਕੋਈ ਬਾਬੇ ਦੇ ਦਰਸ਼ਨਾਂ ਨੂੰ ਆਉਂਦਾ ਤਾਂ ਉਹ ਮਰਤਬਾਨਾਂ ਦੇ ਠੋਲਾ ਮਾਰ ਕੇ ਕਹਿੰਦਾ, "ਬਾਬਾ ਜੀ, ਉੱਠੋ ਸੰਗਤਾਂ ਨੂੰ ਦਰਸ਼ਨ ਦਿਓ।" ਸੱਪ ਹੰਕਾਰ ਵਿਚ ਆ ਕੇ ਮਰਤਬਾਨ ਤੇ ਡੰਗ ਮਾਰਦਾ, ਬੱਸ ਬਾਬਾ ਜੀ ਦੇਹ ਤਾਂ ਨਹੀਂ ਬਦਲ ਸਕੇ, ਪਰ ਲਹੂ ਲੁਹਾਣ ਹੋ ਕੇ ਚਾਲੇ ਪਾ ਗਏ। ਉਸਨੇ ਰੇਲਵੇ ਲਾਈਨ ਵੱਲ ਇਸ਼ਾਰਾ ਕਰਕੇ ਕਿਹਾ, ਔਹ ਜਿੱਥੇ ਸੋਟੀ ਗੱਡੀ ਹੈ, ਉਥੇ ਬਾਬਾ ਜੀ ਸਮਾਧੀ ਲਾਈ ਪਏ ਹਨ, ਦਰਸ਼ਨ ਕਰਨੇ ਹਨ ਤਾ ਥੋੜੀ ਜਿਹੀ ਮਿੱਟੀ ਪੁੱਟੋ; ਦਿਸ ਜਾਣਗੇ । ਅਜੇ ਕੱਲ ਹੀ ਦੱਬੇ ਆ ।

ਮੈਂ ਕਿਹਾ ਬਈ ਮੈਂ ਦਰਸ਼ਨ ਤਾਂ ਨਹੀਂ ਕਰਨੇ ਸਿਰਫ ਬਾਬਿਆਂ ਬਾਰੇ ਖੋਜ ਪੜਤਾਲ ਕਰਨ ਆਇਆ ਸੀ । ਪਰ ਜੇ ਬਾਬਾ ਜੀ ਇੱਥੇ ਦੱਬੇ ਪਏ ਹਨ ਤਾਂ ਉੱਥੇ ਕੀ ਹੈ ? ਸੰਗਤਾਂ ਤਾਂ ਅਜੇ ਵੀ ਵਹੀਰਾਂ ਘੱਤੀ ਆ ਜਾ ਰਹੀਆਂ ਹਨ, ਮੈਂ ਪੁੱਛਿਆ ? ਉਸ ਨੇ ਕਿਹਾ ਕਿ ਚੰਡਾਲ ਚੌਕੜੀ ਜਿਸਨੇ ਪਹਿਲਾਂ ਇਹ ਡਰਾਮਾ ਰਚਿਆ ਸੀ, ਪੂਰਨ ਸਪੇਰੇ ਨਾਲ ਫਿਰਦੀ ਸੀ, ਉਸ ਤੋਂ ਕੋਈ ਹੋਰ ਸੱਪ ਲੈ ਲਿਆ ਹੋਵੇਗਾ ਤੇ ਖੁੱਡ ਵਿਚ ਛੱਡ ਦਿੱਤਾ ਹੋਵੇਗਾ। ਦਰਅਸਲ ਜਦੋਂ ਖੁੱਡ ਉਪਰ ਜ਼ਿਆਦਾ ਪੈੜ ਚਾਲ ਹੋ ਜਾਂਦੀ ਹੈ ਤਾਂ ਸੱਪ ਡਰਦਾ ਬਾਹਰ ਆ ਜਾਂਦਾ ਹੈ, ਪਰ ਜਦੋਂ ਰੌਲਾ ਰੱਪਾ ਤੇ ਲੋਕਾਂ ਨੂੰ ਵੇਖਦਾ ਹੈ ਤਾਂ ਵਾਪਸ ਖੁੱਡ ਵਿਚ ਵੜ ਜਾਂਦਾ ਹੈ। ਲੋਕ ਸੱਪ ਨੂੰ ਬਾਬਾ ਸਮਝ ਕੇ ਅੰਨ੍ਹੇ ਵਾਹ ਚੜ੍ਹਾਵਾ ਚੜ੍ਹਾਉਂਦੇ ਹਨ ਅਤੇ ਇਹ ਲੋਕ ਪੈਸੇ ਇਕੱਠੇ ਕਰਕੇ ਜੇਬ ਵਿਚ ਪਾ ਲੈਂਦੇ ਹਨ।

ਮੈਂ ਉਸ ਨੂੰ ਸਲਾਹ ਦਿੱਤੀ । ਆਪਾਂ ਕੁਝ ਕਰੀਏ ਤਾਂ ਜੋ ਚੰਡਾਲ ਚੌਕੜੀ ਦਾ ਪਰਦਾ ਫਾਸ਼ ਹੋ ਸਕੇ । ਉਸ ਨੇ ਕਹੀ ਚੁੱਕੀ ਤੇ ਮੇਰੇ ਨਾਲ ਹੀ ਸਾਈਕਲ ਤੇ ਬੈਠ ਗਿਆ। ਅਸੀਂ ਕਿਸਾਨ ਦਾ ਸਾਈਕਲ ਵਾਪਸ ਕੀਤਾ ਤੇ ਕਹੀ ਨਾਲ ਵਾਰੋ ਵਾਰੀ 5-6 ਫੁੱਟ ਤੱਕ ਖੁੱਡ ਤੇ ਥੜੀ ਪੁੱਟ ਸੁੱਟੀਆਂ । ਸਾਨੂੰ ਕੁਝ ਨਾ ਲੱਭਾ ਪਰ ਦਰਸ਼ਨਾਂ ਵਾਸਤੇ ਆਉਣ ਵਾਲੀਆਂ ਸੰਗਤਾਂ ਸਾਨੂੰ ਖੁੱਡ ਪੁੱਟਦੇ ਦੇਖਕੇ ਬਿਨਾਂ ਕੁਝ ਪੁੱਛੇ ਹੀ ਵਾਪਸ ਪਰਤਣ ਲੱਗੀਆਂ ।

ਇਧਰ ਜਦ ਮੈਂ ਬਜ਼ਾਰ ਪੁੱਛ ਪੜਤਾਲ ਵਾਸਤੇ ਗਿਆ ਹੋਇਆ ਸੀ, ਮੇਰੇ ਸਾਥੀ ਬਾਬਾ ਜੀ ਦੇ ਦਰਸ਼ਨਾਂ ਦੀ ਝਾਕ ਵਿਚ ਬੈਠੇ ਬੈਠੇ ਅੱਕ ਥੱਕ ਗਏ ਪਰ ਦਰਸ਼ਨ ਫਿਰ ਵੀ ਨਾ ਹੋਏ ਤਾਂ ਇਕ ਦੋ ਸਾਥੀਆਂ ਨੂੰ ਛੱਡ ਕੇ ਬਾਕੀ ਆਪਣੀਆਂ ਕਾਰਾਂ ਵਿਚ ਸਵਾਰ ਹੋ ਵਾਪਸ ਮੁਕਤਸਰ ਆ ਗਏ ।

ਫਿਰ ਮੈਂ ਦੂਸਰੇ ਸਾਥੀਆਂ ਨੂੰ ਪੁੱਛਿਆ, (ਅਸੀਂ ਉਹਨਾਂ ਦੇ ਸਾਹਮਣੇ ਹੀ ਖੁੱਡ ਪੁੱਟੀ ਸੀ) ਉਹ ਸਾਰੇ ਇਸ ਅਡੰਬਰ ਬਾਰੇ ਕੀ ਸੋਚਦੇ ਹਨ ਤਾਂ ਉਹ ਬੋਲੇ, ਬਾਈ ਜੀ, ਕੋਈ ਗੱਲ ਤਾਂ ਹੋਊ । ਮੈਂ ਕਿਹਾ ਜਦੋਂ ਅਸੀਂ ਖੁੱਡ ਪੁੱਟੀ ਤਾਂ ਬਾਬਾ ਜੀ ਕਿੱਧਰ ਗਏ ? ਤੇ ਜੇ ਅੱਡੇ ਤੇ ਮਰਤਬਾਨ ਵਿੱਚ ਸੀ, ਉਹ ਦੇਹ ਪਲਟ ਕੇ ਸ਼ੇਰ ਜਾਂ ਹਾਥੀ ਬਣਕੇ, ਮਰਤਬਾਨ ਤੋੜ ਕੇ ਬਾਹਰ ਕਿਉਂ ਨਹੀਂ ਆਇਆ ? ਅਖ਼ੀਰ ਉਹ ਸਹਿਮਤ ਹੋ ਗਏ ਕਿ ਸਾਰਾ ਅਡੰਬਰ ਪੈਸੇ ਇਕੱਠੇ ਕਰਨ ਵਾਸਤੇ ਸੀ। ਸਾਡਾ ਵੀ ਮਹਿਕਮਾ ਐਫ.ਸੀ.ਆਈ. ਸੀ । ਮੈਂ ਉਹਨਾਂ ਨੂੰ ਦੂਸਰਾ ਪੱਖ ਵੀ ਵਿਚਾਰਨ ਲਈ ਸਵਾਲ ਕੀਤਾ ਕਿ ਕੀ ਸਾਰਾ ਕੁਝ ਚੜ੍ਹਾਵੇ ਦੇ ਪੈਸਿਆਂ ਦੀ ਖਾਤਰ ਸੀ ਜਾਂ ਤਾਰ ਤੋੜਨ ਤੇ ਲੋਕਾਂ ਨੂੰ ਬਾਬੇ ਦਾ ਡਰ ਪਾਉਣ ਵਾਸਤੇ ਤਾਂ ਜੋ ਗੁਦਾਮਾਂ ਦੇ ਪਿਛਲੇ ਪਾਸੇ ਤੋਂ ਆਰਾਮ ਨਾਲ ਚੋਰੀ ਕੀਤੀ ਜਾ ਸਕੇ ? ਇਸ ਸੰਭਾਵਨਾ ਨਾਲ ਉਹ ਵੀ ਸਹਿਮਤ ਹੋਏ ।

ਮੈਂ ਰਸਤੇ ਵਿਚ ਸਾਥੀਆਂ ਨੂੰ ਅੰਧ ਵਿਸ਼ਵਾਸ ਛੱਡ ਤਰਕ ਨਾਲ ਸੋਚਣ ਤੇ ਬਲ ਦਿੱਤਾ ਤੇ ਸੁਝਾਅ ਦਿੱਤਾ ਕਿ ਸਾਤੇ ਅਫਸਰਾਂ ਸਮੇਤ ਅਸੀਂ ਕਿੰਨੇ ਅੰਧ ਵਿਸ਼ਵਾਸੀ ਹਾਂ ਉਸਦਾ ਤਜ਼ਰਬਾ ਕਰਨ ਨੂੰ ਕਿਹਾ ਕਿ ਉਹ ਦੱਫਤਰ ਜਾ ਕੇ ਕਹਿਣ ਕਿ ਸੁਰਜੀਤ ਕੱਲੋ ਨੂੰ ਬਾਬ ਨੇ ਦਰਸ਼ਨ ਦਿੱਤੇ ਐ, ਬਾਕੀ ਮੈਂ ਸੰਭਾਲ ਲਵਾਂਗਾ ।

ਉਹਨਾਂ ਉਹ ਹੀ ਕੀਤਾ ਤੇ ਮੈਂ ਵੀ ਮਨਘੜਤ ਕਹਾਣੀ ਸੁਣਾਈ ਕਿ ਸੱਪ ਬਾਹਰ ਆਇਆ । ਦੇਖਦੇ ਹੀ ਦੇਖਦੇ ਬਾਬਾ ਬਣਿਆ, ਚਾਦਰ ਵਿਛਾਈ ਤੇ ਪਾਠ ਕਰਨ ਬੈਠ ਗਿਆ । ਮੈਂ ਡਰ ਗਿਆ ਤੇ ਬਾਬੇ ਦੇ ਪੈਰੀ ਪੈ ਗਿਆ ਤੇ ਲੱਗਾ ਭੁੱਲ ਬਖਸ਼ਾਉਣ । ਗੌਤਮ ਸਾਹਿਬ ਉਕਸਾਹਟ ਵਿਚ ਆ ਗਏ ਅਤੇ ਬੋਲੇ ,"ਫਿਰ ਕਿਆ ਹੂਆ?", ਮੈਂ ਕਿਹਾ ਹੋਣਾ ਕੀ ਸੀ, ਉਹ ਬੋਲੇ ਕੁਝ ਨਾ, ਪਰ ਸਿਰ ਹਿਲਾ ਦਿੱਤਾ । ਸ਼ਾਇਦ ਮੁਆਫ ਕਰ ਦਿੱਤਾ ਹੋਵੇ। ਗੌਤਮ ਸਾਹਿਬ ਨੇ ਫਿਰ ਇੰਜ ਫਰਮਾਇਆ ," ਸੁਰਜੀਤ ਸਿੰਘ ਜੀ ਇਨ ਸਭ ਸੇ ਪੂਛੀਏ, ਮੈਂ ਰਸਤੇ ਮੇਂ ਇਨਕੋ ਯਹੀ ਸਮਝਾਤਾ ਆਇਆ ਥਾ ਕਿ ਜੋ ਨਾ ਮਾਨੇ ਬਾਬਾ ਜੀ ਉਨਕੋ ਅਵੱਸ਼ ਦਰਸ਼ਨ ਦੇਂਗੇ। ਪੂਛੋ, ਪੂਛੋ ਇਨ ਸੇ . . ਹਮ ਤੋ . . . ਉਹਨਾਂ ਕਈ ਵਾਰ ਦੁਹਰਾਇਆ। ਮੈਂ ਤੁਰਨ ਹੀ ਲੱਗਾ ਸੀ ਕਿ ਮੇਰੇ ਨਾਲ ਵਾਪਸ ਆਏ ਸਾਥੀਆਂ ਦਾ ਜੋਰ ਦੀ ਹਾਸਾ ਨਿਕਲ ਗਿਆ ਅਤੇ ਉਹਨਾਂ ਵਿੱਚੋਂ ਇੱਕ ਨੇ ਖੁੱਡ ਤੇ ਥੜੀ ਪੁੱਟਣ ਵਾਲੀ ਸਾਰੀ ਘਟਨਾ ਤੇ ਅਸਲੀਅਤ ਗੌਤਮ ਸਾਹਿਬ ਨੂੰ ਦੱਸ ਦਿੱਤੀ । ਗੌਤਮ ਸਾਹਿਬ ਦੀ ਫੂਕ ਨਿਕਲ ਗਈ । ਉਹ ਗੁੱਸੇ ਤੇ ਸ਼ਰਮਿੰਦਗੀ ਦੇ ਅਹਿਸਾਸ ਨਾਲ ਬੋਲੇ, "ਆਪ ਨੇ ਅੱਛਾ ਨਹੀਂ ਕਿਆ, ਹਮੇਂ ਉੱਲੂ ਬਣਾਇਆ ।"

ਸਾਢੇ ਪੰਜ ਵੱਜ ਚੁੱਕੇ ਸਨ। ਮੇਰੀ ਪਤਨੀ ਜੋ 5-6 ਘੰਟਿਆਂ ਦੇ ਇੰਤਜਾਰ ਕਰਨ ਕਰਕੇ ਫਨ ਚੁੱਕੀ ਖੜ੍ਹੀ ਸੀ , ਸਾਰੀ ਘਟਨਾ ਸੁਣ ਕੇ ਹੱਸ ਪਈ । •

# ਵਿਸ਼ਵਾਸ, ਵਿਗਿਆਨ ਅਤੇ ਸਿਆਸਤ : ਕੁੱਝ ਪਹਿਲੂ

ਸੁਰਜੀਤ ਸਿੰਘ ਢਿੱਲੋਂ

**ਕਲਪਨਾ ਦੀ ਇਕਹਿਰੀ ਨੀਂਹ ਉਪਰ ਖਲੋਤਾ ਹੋਇਆ ਪਹਿਲਾਂ ਵਾਲਾ ਸੰਸਾਰ ਹੁਣ ਖੰਡਰ ਬਣ ਕੇ ਢਹਿਣ ਲੱਗਾ ਅਤੇ ਮਨੁੱਖ ਨੂੰ ਅਨੁਭਵ ਹੋਣ ਲੱਗਾ ਕਿ ਨਾ ਧਰਤੀ ਨਿਆਰੀ ਹੈ ਅਤੇ ਨਾ ਹੀ ਇਹ ਵਿਸ਼ਵ ਦਾ ਕੇਂਦਰ ਹੈ । ਇਹ ਤਾਂ ਸਗੋਂ ਆਪ ਸੂਰਜ ਦੁਆਲੇ ਘੁੰਮ ਰਹੀ ਹੈ । ਧਰਤੀ ਉਪਰਲਾ ਜੀਵਨ ਵੀ ਨਿਆਰਾ ਨਹੀਂ ਅਤੇ ਨਾ ਹੀ ਮਨੁੱਖ ਨਿਆਰਾ ਹੈ । ਇਹ ਵੀ ਹੋਰਨਾਂ ਜੀਵਾਂ ਜਿਹਾ ਹੀ ਇਕ ਜੀਵ ਹੈ , ਦੁਆਲੇ ਉਪਰ ਨਿਰਭਰ ਅਤੇ ਕੁਦਰਤੀ ਨਿਯਮਾਂ 'ਚ ਬੱਝਾ ਵਿਚਰਦਾ ਹੋਇਆ।**

ਜਿਹੋ ਜਿਹਾ ਸੰਸਾਰ ਸਾਡਾ ਹੈ, ਇਸ ਨੂੰ ਬਣਾਈ ਰੱਖਣ ਲਈ ਵਿਸ਼ਵਾਸ ਦੀ ਵਿਗਿਆਨ ਦੀ ਅਤੇ ਸਿਆਸਤ ਦੀ ਆਪੋ ਆਪਣੀ ਭੂਮਿਕਾ ਹੈ । ਇਹ ਤਿੰਨੋਂ ਆਪੋ ਆਪਣੇ ਸੁਭਾਓ 'ਚ ਇਕ ਦੂਜੇ ਨਾਲ ਨਹੀਂ ਮਿਲਦੇ । ਵਿਸ਼ਵਾਸ ਲਈ ਲੋਕਾਂ ਦੇ ਮਨ 'ਚ ਸ਼ਰਧਾ ਹੈ ਅਤੇ ਵਿਗਿਆਨ ਲਈ ਸਨਮਾਨ, ਪਰ ਸਿਆਸੀ ਰੁਝਾਨਾਂ ਤੋਂ ਅੱਜ ਹਰ ਕੋਈ ਨਿਰਾਸ਼ ਹੈ । ਅਜਿਹਾ ਸਦਾ ਨਹੀਂ ਸੀ। ਸਵਰਾਜ ਲਈ ਜੂਝਦੀਆਂ ਸਿਆਸੀ ਸਰਗਰਮੀਆਂ ਵੱਲ ਆਮ ਮਨੁੱਖ ਦਾ ਸਤਿਕਾਰ ਵਾਲਾ ਵਤੀਰਾ ਸੀ। ਤਦ ਸਿਆਸਤ ਇਕ ਸੰਘਰਸ਼ ਸੀ ਅਤੇ ਆਦਰਸ਼ਵਾਦੀ ਸਾਊ ਸ਼ਰਾਫਤ ਦਾ ਇਹ ਖੇਤਰ ਸੀ ਅਤੇ ਇਸ ਖੇਤਰ 'ਚ ਸੁਆਰਥੀ ਪਾਖੰਡਾਂ ਲਈ ਤ੍ਰਿਸਕਾਰ ਸੀ, ਘਿਰਣਾ ਸੀ। ਸਮਾਂ ਬੀਤ ਜਾਣ ਨਾਲ ਅਤੇ ਸਵਰਾਜ ਉਪਰੰਤ, ਪਹਿਲਾਂ ਜਿਹੀ ਸਥਿਤੀ ਨਾ ਰਹੀ : ਹੋਰਨਾਂ ਦੇ ਹਿੱਤਾਂ ਦੀ ਪਾਲਣਾ ਕਰਨ ਵਾਲੀ ਸ਼ਰਾਫਤ ਦਾ ਸਥਾਨ ਆਤਮ-ਕ੍ਰਿਤ ਸਵਾਰਥੀ ਆਪਾਧਾਪੀ ਨੇ ਲੈ ਲਿਆ ਅਤੇ ਗਾਂਧੀ, ਪੰਡਿਤ ਨਹਿਰੂ ਅਤੇ ਮੌਲਾਨਾ ਆਜਾਦ ਦੇ ਸਵੈਸਨਮਾਨ ਵਾਲੇ ਆਵੇਗ ਇਤਿਹਾਸ ਬਣ ਕੇ ਰਹਿ ਗਏ । ਜਿਹੜੇ ਸਵਰਗ ਦੇ ਸੁਪਨੇ ਸਵਰਾਜ ਹਾਸਲ ਕਰਨ ਨਾਲ ਜੁੜੀ ਸਿਆਸਤ ਨੇ ਵਿਖਾਏ ਸਨ ਉਹ ਸਵਰਗ ਤਾਂ ਸਵਰਾਜ ਮਿਲਿਆਂ ਹੀ ਆਲੋਪ ਹੋ ਗਿਆ ਤੇ ਫਿਰ ਜਿਹੜੇ ਰਾਹਾਂ ਉਪਰ ਸਿਆਸਤ ਹੋ ਟੁਰੀ ਉਸ ਨਾਲ ਤਾਂ ਕਿਸੇ ਵਿਧੀਪੂਰਬਕ ਨਰਕ 'ਚ ਵੀ ਜਿਉਂ ਸਕਣ ਦੀ ਆਸ ਨਾ ਰਹੀ ।

ਗੱਲ ਪਰਲੋਕ ਵਾਲੇ ਨਰਗ ਜਾਂ ਸਵਰਗ ਦੀ ਨਹੀਂ । ਗੱਲ ਸੰਸਾਰ ਵਿਚਲੇ ਉਸ ਸਵਰਗ ਦੀ ਹੈ ਜਿਸ ਦਾ ਆਧਾਰ ਭਰੋਸਾ, ਹਮਦਰਦੀ, ਰਵਾਦਾਰੀ ਅਤੇ ਦਿੱਤੇ ਵਚਨ ਨੂੰ ਨਿਭਾਉਣਾ ਹੁੰਦਾ ਹੈ । ਅਜਿਹੀਆਂ ਪ੍ਰਸਥਿਤੀਆਂ ਦੀ ਅੱਜ ਸੁਗੰਧ ਤਾਂ ਸੁਗੰਧ, ਗੰਧ ਵੀ ਬਾਕੀ ਨਹੀਂ । ਅੱਜ ਕੋਈ ਕਿਸੇ ਦਾ ਵਿਸ਼ਵਾਸ ਨਹੀਂ ਕਰ ਰਿਹਾ । ਹਰ ਕੋਈ ਫੂਕ ਫੂਕ ਕੇ ਇਸ ਲਈ ਪੈਰ ਧਰਦਾ ਹੈ ਮਤੇ ਡੇਗਣ ਲਈ ਰਾਹ 'ਚ ਪੁੱਟੇ ਗਏ ਟੋਇਆਂ 'ਚੋਂ ਕਿਸੇ 'ਚ ਉਸਦਾ ਪੈਰ ਨਾ ਪੈ ਜਾਵੇ। ਇੱਥੇ ਅੱਜ ਕਿਹਾ ਕੁਝ ਜਾਂਦਾ ਹੈ ਅਤੇ ਕਮਾਇਆ ਕੁਝ ਜਾਂਦਾ ਹੈ। ਜਿਸ ਗੱਲ ਦਾ ਪ੍ਰਚਾਰ ਕੀਤਾ ਜਾਂਦਾ ਹੈ, ਉਹ ਮਨ 'ਚ ਨਹੀਂ ਹੁੰਦੀ ਤੇ ਜਿਸ 'ਤੇ ਅਮਲ ਕੀਤਾ ਜਾਂਦਾ ਹੈ, ਉਸ ਨੂੰ ਜੀਭ ਤੇ ਨਹੀਂ ਲਿਜਾਇਆ ਜਾਂਦਾ। ਆਪਣਾ ਹੱਕ ਲੈਣ ਲਈ ਵੀ ਹੱਕਾਂ ਨੂੰ ਖਰੀਦਣਾ ਪੈ ਰਿਹਾ ਹੈ । ਕੀ ਅਸੀਂ ਨਰਕ 'ਚ ਨਹੀਂ ਰਹਿ ਰਹੇ ਅਤੇ ਪਰਲੋਕ 'ਚ ਜੇਕਰ ਨਰਕ ਹੈ ਤਾਂ ਕੀ ਉਹ ਇਸ ਤੋਂ ਵੀ ਨੀਚ ਹੋ ਸਕਦਾ ਹੈ ? ਅੱਜ ਸਾਡੇ ਪੱਲੇ ਕੰਡੇ ਹੀ ਕੰਡੇ ਹਨ ਅਤੇ ਅਜਿਹਾ ਸਿਆਸਤ ਹੱਥੋਂ ਹੋਇਆ ਹੈ ।

ਤੇਰੇ ਦਾਮਨ ਮੇਂ ਗੁਲਸਤਾਂ ਸੇ
ਵੀਰਾਨੇ ਕਹੀਂ ਜ਼ਿਆਦਾ ਹੈਂ ।

ਪੁਸਤਕਾਂ 'ਚ ਦਿੱਤੀ ਸਿਆਸਤ ਦੀ ਕੇਵਲ ਪ੍ਰੀਭਾਸ਼ਾ ਤੇ ਵਿਆਖਿਆ ਨੂੰ ਜੇਕਰ ਧਿਆਨ 'ਚ ਰੱਖਿਆ ਜਾਵੇ ਤਾਂ ਸਿਆਸਤ ਲਈ ਮਨ ਅੰਦਰ ਆਦਰ ਉਤਪੰਨ ਹੋ ਜਾਂਦਾ ਹੈ । ਸਿਆਸਤ ਦੇ ਸ਼ਾਸਤਰਕ ਅਰਥ ਹਨ, ਸੰਭਾਵਨਾਵਾਂ ਨੂੰ ਸਕਾਰਕ ਰੂਪ ਅਰਪਣ ਕਰਨ ਦੇ ਅਤੇ ਉਸ ਨੂੰ ਅਮਲੀ ਰੂਪ ਅਰਪਣ ਕਰਨ ਦੇ ਜਿਸ ਨੂੰ ਮਨੁੱਖੀ ਦੀ ਕਲਪਨਾ ਸੰਭਵ ਮੰਨਦੀ ਹੈ । ਅਜਿਹੇ ਕੁਝ ਦੀ ਤਦ ਹੀ ਆਸ ਕੀਤੀ ਜਾ ਸਕਦੀ ਹੈ ਜੇਕਰ ਸਿਆਸਤ ਦੀ ਅਗਵਾਈ ਆਦਰਸ਼ਵਾਦੀ ਆਗੂ ਕਰਨ । ਪਰ ਜੇਕਰ ਆਗੂ ਕਮਤਰੀ ਦੇ ਅਹਿਸਾਸ ਨਾਲ ਪਹਿਲੋਂ ਹੀ ਨਿਢਾਲ ਹੋਣ ਅਤੇ ਜਿਨ੍ਹਾਂ ਨੂੰ ਆਪਣੀ ਮਹੱਤਤਾ ਦਾ ਹੋਰਨਾਂ ਨੂੰ ਅਹਿਸਾਸ ਕਰਵਾਉਣ ਲਈ ਮਾਇਆ ਇਕੱਠੀ ਕਰਨ ਤੋਂ ਵਿਹਲ ਨਾ ਮਿਲੇ ਤਾਂ ਫਿਰ ਇਨ੍ਹਾਂ ਤੋਂ ਸਿਆਸਤ ਦੀ ਸ਼ਾਸਤਰਿਕ ਪ੍ਰੀਭਾਸ਼ਾ ਦੇ ਸ਼ਰਧਾਲੂ ਹੋਣ ਦੀ ਆਸ ਕਿਵੇਂ ਕੀਤੀ ਜਾ ਸਕਦੀ ਹੈ ? ਆਦਰਸ਼ਾਂ ਦਾ ਕੇਵਲ ਜਾਪ ਕਰਨ ਵਾਲਿਆਂ ਦੀ ਸੋਚ ਕਿੱਥੋਂ ਤੱਕ ਨਿਘਰ ਸਕਦੀ ਹੈ, ਇਸ ਦਾ ਸੰਕੇਤ ਨਿਮਨ ਵਾਰਤਾਲਾਪ ਤੋਂ ਮਿਲ ਸਕਦਾ ਹੈ । ਇਹ ਵਾਰਤਾਲਾਪ ਦੋ ਉੱਘੇ ਵਿਅਕਤੀਆਂ ਵਿਚਕਾਰ ਉਸ ਸਮੇਂ ਹੋਈ ਸੀ, ਜਦ ਪੰਜਾਬ 'ਚ ਅੱਤਿਵਾਦ ਦਾ ਜ਼ੋਰ ਸੀ ਅਤੇ ਇਕ ਸਿਆਸੀ ਆਗੂ ਦੀ ਹੱਤਿਆ ਹੋ ਗਈ ਸੀ ।

ਪਹਿਲਾ : ਸੋਗ ਦਾ ਪ੍ਰਗਟਾਵਾ ਕਰਨ ਲਈ ਤਾਂ ਆਪਾਂ ਨੂੰ ਮ੍ਰਿਤਕ ਦੇ ਸਸਕਾਰ ਤੇ ਜਾਣਾ ਚਾਹੀਦਾ ਹੈ ।

ਦੂਜਾ : ਨਾਂ ਤੁਹਾਨੂੰ ਉਥੇ ਜਾਣ ਦੀ ਲੋੜ ਹੈ ਤੇ ਨਾ ਮੈਨੂੰ । ਸਾਡੇ ਵਲੋਂ ਕੋਈ ਦੂਜਾ ਮਾਤਮਪੁਰਸ਼ੀ ਦੀ ਰਸਮ ਪੂਰੀ ਕਰ ਛੱਡੇਗਾ ।



ਪਹਿਲਾ : ਜਾਣ ਪਛਾਣ ਵਾਲਿਆਂ ਨੂੰ ਪਰ ਇਹ ਚੰਗਾ ਨਹੀਂ ਲੱਗਣਾ ।

ਦੂਜਾ : ਪਰ ਜਿੰਨ੍ਹਾਂ ਅਤਿਵਾਦੀ ਭਾਵਨਾਵਾਂ ਵਾਲਿਆਂ ਨਾਲ ਅਸੀਂ ਅੱਗੇ ਨੂੰ ਵਰਤਣਾ ਹੈ, ਕੀ ਅਜਿਹਾ ਕਰਨਾ ਉਨ੍ਹਾਂ ਨੂੰ ਚੰਗਾ ਲੱਗੇਗਾ ?

ਪਹਿਲਾ ਦੂਜੇ ਨਾਲ ਝੱਟ ਸਹਿਮਤ ਹੋ ਗਿਆ ਸੀ । ਕੇਵਲ ਸਿਆਸਤਦਾਨ ਹੀ ਜਾਣਦਾ ਹੈ ਕਿ ਕਦ ਹੰਝੂ ਕੇਰਨੇ ਚਾਹੀਦੇ ਹਨ ਅਤੇ ਕਦ ਹੰਝੂ ਨਹੀਂ ਕੇਰਨੇ ਚਾਹੀਦੇ ਅਤੇ ਇਹ ਦ੍ਰਿਸ਼ਟੀ ਉਸ ਦੇ ਸਦਾਚਾਰ ਦਾ ਆਧਾਰ ਬਣੀ ਹੋਈ ਹੈ।

ਚਲਾਕੀਆਂ ਤੋ ਦੇਖੀਏ ਕਿ ਕਤਲ ਕਰਕੇ ਖੁਦ,
ਔਰੋਂ ਸੇ ਪੂਛਤੇ ਹੈਂ ਕਿ ਕਿਆ ਮਾਜਰਾ ਹੂਆ ?

ਸਾਡੇ ਸਮਾਜ 'ਚ ਪਰ ਵੱਖਰੀ ਦ੍ਰਿਸ਼ਟੀ ਵਾਲੇ ਲੋਕ ਵੀ ਰਹਿੰਦੇ ਹਨ, ਜਿਹੜੇ ਧਰਮ ਲਈ ਜਿਉਂਦੇ ਹਨ ਅਤੇ ਵਿਗਿਆਨ ਲਈ ਜਿਉਂਦੇ ਹਨ। ਮੈਂ ਗੱਲ ਉਨ੍ਹਾਂ ਲੋਕਾਂ ਦੀ ਕਰ ਰਿਹਾ ਹਾਂ ਜਿੰਨਾਂ ਦੇ ਵਿਚਾਰ ਧਾਰਮਿਕ ਹਨ ਅਤੇ ਵਿਗਿਆਨਕ ਹਨ ਅਤੇ ਜਿੰਨ੍ਹਾਂ ਦੇ ਇਹ ਵਿਚਾਰ ਉਹਨਾਂ ਦੇ ਅਮਲਾਂ ਚੋਂ ਵੀ ਝਾਕਦੇ ਵਿਖਾਈ ਦੇ ਜਾਂਦੇ ਹਨ ਅਤੇ ਮੇਰਾ ਸੰਕੇਤ ਉਨਾਂ ਵੱਲ ਨਹੀਂ ਹੈ ਜਿਹੜੇ ਅੰਧਵਿਸ਼ਵਾਸੀ ਹੋ ਕੇ ਵੀ ਵਿਗਿਆਨਕ ਪਦਵੀਆਂ ਉਪਰ ਬਿਰਾਜਮਾਨ ਹਨ ਅਤੇ ਵਿਗਿਆਨ ਪ੍ਰਤੀ ਸਰਕਾਰੀ ਨੀਤੀਆਂ ਨਿਰਧਾਰਤ ਕਰਨ ਦੀ ਸਥਿਤੀ 'ਚ ਹਨ ਅਤੇ ਨਾ ਹੀ ਉਨ੍ਹਾਂ ਵੱਲ ਹੈ ਜਿੰਨ੍ਹਾਂ ਲਈ ਧਰਮ ਨਿਰੋਲ ਰਹਿਤ ਹੈ ਅਤੇ ਜਾਂ ਕੇਵਲ ਇਕ ਬਾਣਾ । ਇਸ ਵੰਨਗੀ ਦੇ ਲੋਕ ਅਸਲ 'ਚ ਨਾ ਧਾਰਮਿਕ ਹੁੰਦੇ ਹਨ ਅਤੇ ਨਾ ਵਿਗਿਆਨਕ । ਇਹ ਤਾਂ ਤੀਬਰ ਸਿਆਸੀ ਰੁਚੀ ਵਾਲੇ ਵਿਅਕਤੀ ਹੁੰਦੇ ਹਨ ਅਤੇ ਇਨ੍ਹਾਂ ਨੂੰ ਇਹ ਜਰੂਰ ਪਤਾ ਹੁੰਦਾ ਹੈ ਕਿ ਰੋਟੀ ਦਾ ਕਿਹੜਾ ਪਾਸਾ ਚੋਪੜਿਆ ਹੋਇਆ ਹੈ।

ਕਦੀ ਸਮਾਂ ਸੀ ਕਿ ਅੰਗਰੇਜਾਂ ਦੇ ਰਾਜ 'ਚ ਸੂਰਜ ਨਹੀਂ ਸੀ ਡੁੱਬਦਾ । ਤਦ ਇਸਾਈ ਮਤ ਦੇ ਪ੍ਰਚਾਰਕ ਦੂਰ ਦੂਰ ਮੁਲਕਾਂ 'ਚ ਵਸਦੇ ਆਦਿਵਾਸੀ ਕਬੀਲਿਆਂ 'ਚ ਜਾ ਕੇ ਉਨ੍ਹਾਂ ਨੂੰ ਆਪਣਾ ਧਰਮ ਕਬੂਲ ਕਰਨ ਲਈ ਪ੍ਰੇਰਦੇ ਰਹਿੰਦੇ ਸਨ ਅਤੇ ਉਹ ਆਪਣੇ ਉਦੇਸ਼ 'ਚ ਉਹ ਸਫਲ ਵੀ ਹੁੰਦੇ ਰਹਿੰਦੇ । ਬਿਨਾਂ ਵਿਚਾਰ ਬਦਲਿਆਂ ਮਤ ਬਦਲਣ ਦੇ ਇਸ ਢੰਗ ਵਿਰੁੱਧ ਤਦ ਬਰਟਰੰਡ ਰੱਸਾਲ ਨੇ ਕਿਹਾ ਸੀ :

'ਸਭਯ ਬਣਾਇਆਂ ਬਿਨਾਂ, ਕਿਸੇ ਗੰਵਾਰ ਨੂੰ ਇਸਾਈ ਬਨਾਉਣ ਨਾਲ ਇਸਾਈ ਮਤ ਦਾ ਪਸਾਰ ਤਾਂ ਕੀ ਹੋਵੇਗਾ : ਹਾਂ ਇਹ ਜਰੂਰ ਹੋ ਜਾਂਦਾ ਹੈ ਕਿ ਚੰਗੇ ਭਲੇ ਸੱਭਯ ਗਠਨ 'ਚ ਗੰਵਾਰ ਅਸੱਭਿਯਤਾ ਦੇ ਅੰਸ਼ ਆ ਮਿਲਦੇ ਹਨ।' ਵਿਅਕਤੀ ਜੋ ਕੁਝ ਅੰਦਰੋਂ ਹੈ ਅਤੇ ਅਸਲੋਂ ਹੈ, ਉਹ ਬਾਣਾ ਬਦਲਣ ਨਾਲ ਨਹੀਂ ਬਦਲਦਾ : ਨਾ ਉਸ ਦੀ ਸੋਚ ਬਦਲਦੀ ਹੈ ਅਤੇ ਨਾਂ ਉਸ ਦਾ ਵਤੀਰਾ ਬਦਲਦਾ ਹੈ । ਸ਼ੇਰ ਦੀ ਖੱਲ ਪਹਿਣ ਕੇ ਵੀ ਗਿੱਦੜ ਗਿੱਦੜ ਹੀ ਰਹਿੰਦਾ ਹੈ । ਸਿਆਸਤ ਕਿਉਂਕਿ ਬਦਨਾਮ ਹੋ ਚੁੱਕੀ ਹੈ, ਇਸ ਲਈ ਇਹ ਹੁਣ ਆਪਣਾ ਬਾਣਾ ਤਿਆਗ ਕੇ ਹੋਰਨਾ ਬਾਣਿਆਂ 'ਚ ਨਜ਼ਰ ਆਉਣ ਲੱਗ ਪਈ ਹੈ : ਅੱਜ ਨਾ ਇਸ ਨੂੰ ਧਰਮ ਦਾ ਬਾਣਾ ਪਹਿਨਣ 'ਚ ਝਿਜਕ ਮਹਿਸੂਸ ਹੁੰਦੀ ਹੈ ਅਤੇ ਨਾ ਵਿਗਿਆਨ ਦਾ ।

ਆਇਨਸਟੀਨ ਸੰਸਾਰ ਦਾ ਇੱਕ ਅਤੀ ਸੂਝਵਾਨ ਵਿਗਿਆਨੀ ਸੀ ਜਿਸ ਇਕੱਲੇ ਨੇ ਵਿਸ਼ਵ ਦੇ ਪ੍ਰਸੰਗ 'ਚ ਬਹੁਤ ਕੁਝ ਨਵਾਂ ਦੱਸਿਆ ਸੀ ਅਤੇ ਦੱਸਿਆ ਵੀ ਠੀਕ ਸੀ । ਧਾਰਮਿਕ ਰੁਚੀ ਰੱਖਣ ਵਾਲੇ ਇਸ ਵਿਗਿਆਨੀ ਦਾ ਅਲੌਕਿਕ ਦਿਮਾਗ ਸੀ ਜਿਸ ਨੂੰ ਵਿਗਿਆਨੀ ਦੀ ਮੌਤ ਉਪਰੰਤ ਅਧਿਐਨ ਕਰਨ ਲਈ ਸੰਭਾਲ ਲਿਆ ਗਿਆ ਸੀ। ਅਜਿਹਾ ਪਹਿਲੀ ਵਾਰ ਕੀਤਾ ਗਿਆ ਸੀ ।

ਇਹ ਪ੍ਰਤੱਖ ਹੈ ਕਿ ਧਰਮ ਭਾਵਨਾਵਾਂ 'ਚੋਂ ਪੁੰਗਰਦਾ ਹੈ ਅਤੇ ਵਿਗਿਆਨ ਸੂਝ 'ਚੋਂ ਅਤੇ ਕੋਈ ਵਿਅਕਤੀ ਵੀ ਨਾ ਨਿਰੋਲ ਭਾਵਨਾਵਾਂ ਆਸਰੇ ਜਿਉਂ ਸਕਦਾ ਹੈ ਅਤੇ ਨਾ ਹੀ ਨਿਰੋਲ ਸੂਝ ਆਸਰੇ ਅਤੇ ਹਰ ਇਕ ਵਿਅਕਤੀ ਨਾਲ ਨਾਲ ਭਾਵਨਾਤਮਕ ਵੀ ਹੁੰਦਾ ਹੈ ਤੇ ਸੂਝਵਾਨ ਵੀ। ਮਨੋਭਾਵਾਂ ਅਤੇ ਸੂਝ ਦੇ ਸੰਜਮੀ ਏਕੀਕਰਨ ਬਿਨਾਂ ਸੰਤੁਸ਼ਟ ਜੀਵਨ ਜਿਉਣਾ ਸੰਭਵ ਨਹੀਂ ਹੁੰਦਾ । ਉੱਘੇ ਫਿਲਾਸਫਰ ਬਰਟਰੰਡ ਰੱਸਲ ਦਾ ਵੀ ਇਹੋ ਸੁਝਾਅ ਹੈ ।

**ਜੀਵਨ ਉਹੋ ਹੀ ਸਫ਼ਲ ਬੀਤਦਾ ਹੈ ਜਿਸ ਦੀ ਅਗਵਾਈ ਗਿਆਨ (ਸੂਝ) ਕਰ ਰਿਹਾ ਹੋਵੇ ਅਤੇ ਜਿਸ ਉਪਰ ਅਧਿਕਾਰ ਮੋਹ (ਭਾਵਨਾ) ਦਾ ਹੋਵੇ।**

ਜਿਸ ਪ੍ਰਕਾਰ ਦੇ ਸੰਸਾਰ ਨਾਲ ਧਰਮ ਨੇ ਮਨੁੱਖ ਦੀ ਪਛਾਣ ਕਰਵਾਈ ਹੋਈ ਹੈ ਉਹ ਬਿਨਾਂ ਗੁੰਝਲਾਂ ਦੇ ਸਰਲ ਹੈ, ਸਾਦਾ ਹੈ ਅਤੇ ਗਿਣੇ ਚੁਣੇ ਕੁਦਰਤੀ ਨਿਯਮ ਅਧੀਨ ਇਹ ਕਾਇਮ ਹੈ ਅਤੇ ਸਦੀਵੀ ਕਾਇਮ ਰਹੇਗਾ ਵੀ। ਇਸੇ ਦ੍ਰਿਸ਼ਟੀ ਅਨੁਕੂਲ ਸਾਡੀ ਧਰਤੀ ਵਿਸ਼ਵ ਦਾ ਕੇਂਦਰ ਹੈ, ਜਿਸ ਦੁਆਲੇ ਸੂਰਜ, ਚੰਨ ਤਾਰੇ, ਗਲੈਕਸੀਆਂ ਨਿਰੰਤਰ ਘੁੰਮਦੀਆਂ ਰਹਿੰਦੀਆਂ ਹਨ। ਮਨੁੱਖ ਲਈ ਹੀ ਇਹ ਸੰਸਾਰ ਰਚਿਆ ਗਿਆ ਹੈ । ਸੂਰਜ ਚੰਨ ਤਾਰੇ ਇਸ ਦੇ ਹਨੇਰਿਆਂ ਨੂੰ ਦੂਰ ਕਰਨ ਲਈ ਰਚੇ ਗਏ ਹਨ ਅਤੇ ਇਸ ਦੇ ਜੀਵਨ ਨੂੰ ਟਹਿਕਦਿਆਂ ਰੱਖਣ ਲਈ ਹਰਿਆਵਲ, ਫੁੱਲ ਅਤੇ ਫਲ ਰਚੇ ਗਏ ਹਨ। ਸਾਗਰ ਵੀ ਜੇਕਰ ਜਵਾਰ ਭਾਟਿਆਂ ਦੀਆਂ ਅੰਗੜਾਈਆਂ ਲੈਂਦੇ ਹਨ ਤਾਂ ਇਹ ਵੀ ਮਾਨਵੀ ਸੁਖ ਸੁਵਿਧਾ ਲਈ। ਤਰਕ ਨੇ ਜਦ ਇਸ ਮਾਨਵੀ ਕੇਂਦਰਤ ਸੁਹਾਵਣੇ ਤਸੱਵਰ ਨੂੰ ਇਹ ਪੁੱਛ ਕੇ ਝੰਜੋੜਿਆ ਕਿ ਭੁਚਾਲ ਕਿਉਂ ਆਉਂਦੇ ਹਨ, ਸੋਕੇ ਕਿਉਂ ਪੈਂਦੇ ਹਨ, ਹੜ੍ਹ ਕਿਉਂ ਆਉਂਦੇ ਹਨ, ਰੋਗ ਕਿਉਂ ਹਨ ਅਤੇ ਅਪਾਹਜ ਕਿਉਂ ਹਨ ਤਾਂ ਦਲੀਲ ਪੇਸ਼ ਕੀਤੀ ਗਈ ਕਿ ਇਹ ਕਹਿਰ ਉਸ ਸਮੇਂ ਢਹਿੰਦੇ ਹਨ ਜਦ 'ਰੱਬ ਦੀ ਰਜ਼ਾ' ਦੀ

ਉਲੰਘਣਾ ਕਰਦਾ ਹੋਇਆ ਮਨੁੱਖ ਪਾਪ ਕਰਨ ਲੱਗ ਪੈਂਦਾ ਹੈ। ਪਰ ਰੱਬ ਦੀ ਰਜ਼ਾ ਕੀ ਹੈ, ਇਸ ਦਾ ਕੋਈ ਉੱਤਰ ਨਹੀਂ ਮਿਲਦਾ ਅਤੇ ਨਾਂ ਹੀ ਇਸ ਪ੍ਰਸ਼ਨ ਦਾ ਕਿ ਰੱਬ ਦੀ ਰਜ਼ਾ ਥਾਂ ਪਰ ਥਾਂ ਬਦਲਵੀਂ ਕਿਉਂ ਹੈ : ਇੰਗਲਸਤਾਨ 'ਚ ਇਹ ਫਰਾਂਸ ਤੇ ਸਵੀਡਨ ਨਾਲੋਂ ਵੱਖਰੀ ਹੈ ਜਿਵੇਂ ਕਿ ਰੂਸ ਵਿਖੇ ਜਾਪਾਨ ਨਾਲੋਂ, ਅਤੇ ਇਹ ਭਾਰਤ 'ਚ ਹੋਰ ਹੈ ਅਤੇ ਪਾਕਿਸਤਾਨ 'ਚ ਹੋਰ ।

ਅਜਿਹੇ ਪ੍ਰਸ਼ਨਾਂ ਦੇ ਬਾਵਜੂਦ ਪਰ ਇਸ ਪ੍ਰਕਾਰ ਦੇ ਸੰਸਾਰ ਨਾਲ ਮਨੁੱਖ ਦੀ ਨਿਭਦੀ ਖੂਬ ਰਹੀ ਅਤੇ ਬਹੁਤਿਆਂ ਦੀ ਇਸੇ ਧਾਰਨਾ ਆਸਰੇ ਚੰਗੀ ਭਲੀ ਦਿਨ ਕਟੀ ਹੁੰਦੀ ਰਹੀ। ਪਰ ਉਧਰ ਮਨੁੱਖੀ ਸੂਝ ਆਪਣੀ ਥਾਵੇਂ ਵਿਆਕੁਲ ਰਹੀ ਅਤੇ ਇਹ ਵਿਗਿਆਨ ਦਾ ਰੂਪ ਧਾਰ ਕੇ ਪੁੰਗਰਨ ਲੱਗੀ। ਵਿਗਿਆਨ ਦਾ ਕੋਈ ਲੰਮਾ ਚੌੜਾ ਇਤਿਹਾਸ ਨਹੀਂ ਅਤੇ 400 ਵਰ੍ਹਿਆਂ ਦੇ ਇਤਿਹਾਸ ਦੇ ਮੁੱਢਲੇ ਪੱਖ 'ਚ ਤਾਂ ਇਸ ਦਾ ਵਤੀਰਾ ਇਕ ਘਰੇਲੂ ਨੌਕਰ ਵਾਲਾ ਸੀ : ਇਹ ਮਨੁੱਖੀ ਜੀਵਨ ਨੂੰ ਸੌਖ ਨਾਲ ਬਿਤਾਉਣ ਦਾ ਸਾਧਨ ਬਣਿਆ ਰਿਹਾ ਅਤੇ ਇਸ ਨੇ ਕੋਈ ਅਵੈੜਾ ਪ੍ਰਸ਼ਨ ਨਹੀਂ ਸੀ ਪੁੱਛਿਆ। ਪਹੀਏ ਨੂੰ ਭਾਫ ਨਾਲ ਜੋੜ ਕੇ ਰੇਲ ਗੱਡੀਆਂ ਚਲਾਈਆਂ ਗਈਆਂ, ਉਤਪਾਦਨ ਕਰਦੇ ਕਾਰਖਾਨੇ ਫੈਕਟਰੀਆਂ ਉਸਾਰੀਆਂ ਗਈਆਂ ਅਤੇ ਛਾਪੇਖਾਨੇ ਤੇ ਖੱਡੀਆਂ ਬਣਾਈਆਂ ਗਈਆਂ। ਆਵਾਜਾਈ ਗਤੀ ਫੜ ਗਈ ਅਤੇ ਫਾਸਲੇ ਸੁੰਗੜ ਗਏ । ਖੁਰਦਬੀਨ ਬਣਾਈ ਗਈ ਤਾਂ ਅੱਖ ਨਾਲ ਨਾ ਵਿਖਾਈ ਦੇਣ ਵਾਲੇ ਜੀਵਾਣੂ, ਕਿਟਾਣੂ ਵਿਖਾਈ ਦੇਣ ਲੱਗ ਪਏ ਅਤੇ ਅਰੋਗਤਾ ਲਈ ਸਯੋਗ ਨਵੇਂ ਢੰਗ ਅਪਣਾਏ ਗਏ । ਦੂਰਬੀਨ ਰਾਹੀਂ ਦੂਰ ਦੇ ਦ੍ਰਿਸ਼ ਨੇੜੇ ਆ ਗਏ ਅਤੇ ਵਿਸ਼ਵ ਦੇ ਹਨੇਰੇ ਕੋਨੇ ਪ੍ਰਕਾਸ਼ਮਾਨ ਹੋ ਗਏ । ਪਰ ਹੁਣ ਅਵੱਲੇ ਪ੍ਰਸ਼ਨ ਨਾ ਪੁੱਛੇ ਜਾਣਾ ਅਸੰਭਵ ਸੀ ; ਅਤੇ ਵਿਸ਼ਵ ਬਾਰੇ, ਜੀਵਨ ਬਾਰੇ ਅਤੇ ਮਨੁੱਖ ਬਾਰੇ ਬਹੁਤ ਸਾਰੇ ਅਵੱਲੇ ਪ੍ਰਸ਼ਨ ਉੱਠ ਖਲੋਏ।

ਕਲਪਨਾ ਦੀ ਇਕਹਿਰੀ ਨੀਂਹ ਉਪਰ ਖਲੋਤਾ ਹੋਇਆ ਪਹਿਲਾਂ ਵਾਲਾ ਸੰਸਾਰ ਹੁਣ ਖੰਡਰ ਬਣ ਕੇ ਢਹਿਣ ਲੱਗਾ ਅਤੇ ਮਨੁੱਖ ਨੂੰ ਅਨੁਭਵ ਹੋਣ ਲੱਗਾ ਕਿ ਨਾ ਧਰਤੀ ਨਿਆਰੀ ਹੈ ਅਤੇ ਨਾ ਹੀ ਇਹ ਵਿਸ਼ਵ ਦਾ ਕੇਂਦਰ ਹੈ । ਇਹ ਤਾਂ ਸਗੋਂ ਆਪ ਸੂਰਜ ਦੁਆਲੇ ਘੁੰਮ ਰਹੀ ਹੈ । ਧਰਤੀ ਉਪਰਲਾ ਜੀਵਨ ਵੀ ਨਿਆਰਾ ਨਹੀਂ ਅਤੇ ਨਾ ਹੀ ਮਨੁੱਖ ਨਿਆਰਾ ਹੈ । ਇਹ ਵੀ ਹੋਰਨਾਂ ਜੀਵਾਂ ਜਿਹਾ ਹੀ ਇਕ ਜੀਵ ਹੈ , ਦੁਆਲੇ ਉਪਰ ਨਿਰਭਰ ਅਤੇ ਕੁਦਰਤੀ ਨਿਯਮਾਂ 'ਚ ਬੱਝਾ ਵਿਚਰਦਾ ਹੋਇਆ।

ਆਪਣੀ ਤੇ ਆਪਣੇ ਸੰਸਾਰ ਦੀ ਅਲੌਕਿਕਤਾ ਗੁਆਚ ਜਾਣ ਦਾ ਹੇਰਵਾ ਮਨੁੱਖ ਲਈ ਹੋਰ ਵੀ ਸਿੱਕ ਵਾਲਾ ਬਣ ਗਿਆ ਜਦ ਉਸ ਨੇ ਵੇਖਿਆ ਕਿ ਵਿਗਿਆਨ ਦੇ ਉਘੇੜੇ ਨਵੇਂ ਸੰਸਾਰ 'ਚ ਨਾ ਸਦਾਚਾਰ ਲਈ ਥਾਂ ਹੈ ਅਤੇ ਨਾ ਨਿਆਂ ਲਈ। ਇਸ ਵਿਚ ਵਣਾਂ ਵਾਲੀ ਆਪਾਧਾਪੀ ਹੈ ਅਤੇ ਇਸ ਵਿਚ ਸਕਤੇ ਦਾ ਸੱਤੀਂ ਵੀਹੀਂ ਸੌ ਵੀ ਹੈ ਜਿਸ ਨੇ ਮੌਕੇ ਤੋਂ ਲਾਭ ਉਠਾ ਲਿਆ, ਉਠਾ ਲਿਆ ਅਤੇ ਉਸੇ ਦਾ ਹੋ ਕੇ ਇਹ ਸੰਸਾਰ ਰਹਿ ਜਾਂਦਾ ਹੈ ।

ਸਾਧਾਰਨ ਵਿਅਕਤੀ ਇਸ ਪ੍ਰਕਾਰ ਦੁੱਚਿੱਤੀ ਵਿਚ ਜਕੜਿਆ ਗਿਆ । ਨਾ ਇਸ ਦਾ ਮਨ ਪੁਰਖੀ ਵਿਚਾਰਾਂ ਨੂੰ ਛੱਡਣ ਲਈ ਮੰਨਦਾ ਹੈ ਅਤੇ ਨਾਂ ਹੀ ਇਸ ਨੂੰ ਵਿਸ਼ਵ ਦੀ ਅਤੇ ਜੀਵਨ ਦੀ ਵਿਗਿਆਨਕ ਵਿਆਖਿਆ ਦੀ ਸਮਝ ਆ ਰਹੀ ਹੈ । ਇਸ ਦਾ ਅੱਜ ਇਹ ਹਾਲ ਹੈ :

'ਨਾ ਖੁਦਾ ਹੀ ਮਿਲਾ, ਨਾ ਵਿਸਾਲ ਏ ਸਨਮ
ਨਾ ਇਧਰ ਕੇ ਰਹੇ ਔਰ ਨਾ ਉਧਰ ਕੇ ਰਹੇ ।'

ਜਦ ਤੱਕ ਸਾਧਾਰਣ ਮਨੁੱਖ ਲਈ ਉਸ ਦੇ ਭਰਮ ਉਸ ਲਈ ਅਸਲੀਅਤ ਬਣੇ ਰਹੇ ਉਹ ਸੰਤੁਸ਼ਟ ਸੀ ਅਤੇ ਜਦ ਇਹ ਭਰਮ ਉਸ ਨੂੰ ਭਰਮ ਲੱਗਣ ਲੱਗੇ ਤਾਂ ਇਹ ਸਨਕੀ ਬਣ ਕੇ ਨੇਕੀ ਤੋਂ ਲਾਂਭੇ ਹਟਦਾ ਰਿਹਾ। ਅੱਜ ਜੇ ਸਿਆਸਤ ਆਦਰਸ਼ਹੀਣ ਹੈ, ਇਸ ਦਾ ਇਹੋ ਕਾਰਨ ਹੈ ਤੇ ਅੱਜ ਦੇ ਵਿਭਚਾਰ ਅਤੇ ਭ੍ਰਿਸ਼ਟਾਚਾਰ ਆਮ ਹਨ ਤਾਂ ਇਸ ਦਾ ਵੀ ਇਹੋ ਕਾਰਨ ਹੈ । ਸਾਧਾਰਨ ਵਿਅਕਤੀ ਕਹਿਣ ਨੂੰ ਸੁਖਾਵੀਆਂ, ਕਾਲਪਨਿਕ ਸਥਿਤੀਆਂ 'ਚ ਵਿਸ਼ਵਾਸ ਭਾਵੇਂ ਰੱਖੀ ਬੈਠਾ ਹੋਵੇ ਪਰ ਹੁਣ ਇਹ ਜਾਣਦਾ ਹੈ ਕਿ ਜੱਗਾਂ ਆਸਰੇ ਮੀਂਹ ਨਹੀਂ ਵਰ੍ਹਨੇ, ਪੂਜਾ ਕੀਤਿਆਂ ਦਾਣੇ ਨਹੀਂ ਪੁੰਗਰਨੇ ਜਾਂ ਪੀਰ ਮਨਾਉਣ ਨਾਲ ਹੜ੍ਹ ਜਾਂ ਭੂਚਾਲ ਨਹੀਂ ਟਲਣੇ ਅਤੇ ਛੇਕੜ ਸਮੱਸਿਆਵਾਂ ਸੁਲਝਾਉਣ ਲਈ ਇਸ ਨੂੰ ਵਿਗਿਆਨਕ ਸੁਝਾਵਾਂ ਨੂੰ ਆਧਾਰ ਬਣਾਉਣਾ ਹੀ ਪਵੇਗਾ। ਪਰ ਹੁਣ ਇਹ ਇਕ ਦੂਜੀ ਗਲਤੀ ਕਰੇਗਾ ਜੇਕਰ ਇਹ ਆਪਣੇ ਆਪ ਨੂੰ ਸੰਪੂਰਨ ਵਿਗਿਆਨਕ ਹੀਲਿਆਂ ਦੇ ਹਵਾਲੇ ਕਰਕੇ ਆਪ ਅੱਖਾਂ ਮੀਟ ਲਵੇ। ਵਿਗਿਆਨ ਕਿਉਂਕਿ ਮਨੁੱਖੀ ਸੂਝ ਦੀ ਉਪਜ ਹੈ ਅਤੇ ਜਿਹੜੀ ਸੀਮਾਂ ਮਨੁੱਖੀ ਸੂਝ ਦੀ ਹੈ, ਉਹੋ ਹੀ ਵਿਗਿਆਨ ਦੀ ਸੀਮਾ ਵੀ ਬਣ ਜਾਂਦੀ ਹੈ । ਇਸੇ ਲਈ ਵਿਗਿਆਨ ਨੂੰ ਸਰਬ ਸਮਰੱਥ ਨਹੀਂ ਸਮਝਣਾ ਚਾਹੀਦਾ । ਵਿਆਪਕ ਹਾਲਾਤ ਬਾਰੇ ਵਿਅਕਤੀਗਤ ਪੱਧਰ ਉਪਰਲੀ ਸੂਝ ਅਨੁਕੂਲ ਅਤੇ ਵਿਗਿਆਨਕ ਨਿਯਮਾਂ ਦੀ ਆਮ ਅਗਵਾਈ ਅਧੀਨ ਫੈਸਲੇ ਲੈਣੇ ਉਚਿਤ ਹੋਣਗੇ ਨਹੀਂ ਤਾਂ ਪਰਿਣਾਮ ਆਸ ਦੇ ਉਲਟ ਨਿਕਲਣਗੇ ਜਿਵੇਂ ਅੱਜ ਹੋ ਰਿਹਾ ਹੈ।

**ਪਾਠਕਾਂ ਵੱਲੋਂ ਮੈਗਜ਼ੀਨ ਦੇ ਬੌਧਿਕ ਪੱਧਰ ਸਬੰਧੀ ਕਈ ਕਿਸਮ ਦੇ ਸੁਝਾਅ ਆਉਂਦੇ ਹਨ। ਹਰ ਪਾਠਕ ਦਾ ਪੱਧਰ ਇੱਕੋ-ਜਿਹਾ ਨਹੀਂ ਹੁੰਦਾ ਅਤੇ ਇਸ ਵਿਚਲੀ ਸਮੱਗਰੀ ਹਰ ਤਰ੍ਹਾਂ ਦੇ ਪਾਠਕਾਂ ਲਈ ਹੁੰਦੀ ਹੈ । ਕੁਝ ਲਿਖਤਾਂ ਦੇ ਗੂੜ੍ਹ ਹੋਣ ਤੇ ਉਜ਼ਰ ਕਰਨ ਦੀ ਥਾਂ ਪਾਠਕਾਂ ਨੂੰ ਆਪਣੇ ਆਪ ਨੂੰ ਲਿਖਤਾਂ ਦੇ ਹਾਣ ਦਾ ਬਣਨ ਦੇ ਯਤਨ ਕਰਨੇ ਚਾਹੀਦੇ ਹਨ।**

...ਅਦਾਰਾ



# ਖ਼ੋਜ ਖ਼ਬਰ

**ਕੱਟ ਰਹੇ ਮੱਛਰ ਨੂੰ ਮਾਰਨ ਦੀ ਬਜਾਏ ਉਡਾਉਣਾ ਬਿਹਤਰ:**
ਟੈਲੇਡੋ : ਜੇ ਕੋਈ ਮੱਛਰ ਤੁਹਾਡੇ ਸਰੀਰ ਤੇ ਬੈਠ ਕੇ ਖੂਨ ਚੂਸ ਰਿਹਾ ਹੋਵੇ ਤਾਂ ਮਨ ਸ਼ਾਂਤ ਰੱਖੋ, ਗੁੱਸੇ 'ਚ ਆ ਕੇ ਮਾਰਨ ਨਾਲ ਤੁਹਾਡੀ ਸਿਹਤ ਲਈ ਗੰਭੀਰ ਸਮੱਸਿਆਵਾਂ ਹੋ ਸਕਦੀਆਂ ਹਨ।

ਨਿਊ ਇੰਗਲੈਂਡ ਜਨਰਲ ਆਫ ਮੈਡੀਸਨ ਨੇ ਛਪੇ ਲੇਖ 'ਚ ਇਕ ਘਟਨਾ ਦਾ ਹਵਾਲਾ ਦਿੱਤਾ ਹੈ ਕਿ ਅਜਿਹਾ ਕਰਨ ਨਾਲ ਇੱਕ ਔਰਤ ਦੀ ਮੌਤ ਹੋ ਗਈ ਸੀ । ਪੇਨੇਸਲਵੇਨੀਆ ਦੀ ਇੱਕ 57 ਸਾਲਾ ਔਰਤ ਦੇ 'ਬ੍ਰੇਨੇਓਲਾ ਅਲਰਜੀ' ਦਾ ਹਮਲਾ ਹੋ ਗਿਆ ਜੋ ਉਸ ਦੀ ਮੌਤ ਦਾ ਕਾਰਨ ਬਣੀ । ਮੌਤ ਦਾ ਕਾਰਨ ਲਭਦਿਆਂ ਡਾਕਟਰ ਹੈਰਾਨ ਸਨ ਕਿ ਇਸ ਐਲਰਜੀ ਦੇ ਕਿਟਾਣੂੰ ਕੇਵਲ ਮੱਛਰ ਜਾਂ ਅਜਿਹੇ ਕੀਟਾਂ ਵਿਚ ਪਾਈ ਜਾਂਦੀ ਹੈ । ਲੇਕਿਨ ਮਲੇਰੀਏ ਵਾਂਗੂ, ਇਹ ਮੱਛਰਾਂ ਦੀ ਲਾਰ ਦੀ ਬਜਾਏ, ਉਸ ਦੇ ਜਿਸਮ 'ਚ ਹੁੰਦੀ ਹੈ । ਇਸ ਲਈ ਇਹ ਐਲਰਜੀ ਕੱਟਣ ਨਾਲ ਨਹੀਂ ਸਗੋਂ, ਉਸ ਦੇ ਜਿਸਮ 'ਚ ਪਏ ਰਸਾਇਣਾਂ ਕਾਰਨ ਹੁੰਦੀ ਹੈ । ਡਾਕਟਰਾਂ ਨੇ ਸਿੱਟਾ ਕੱਢਿਆ ਕਿ ਔਰਤ ਨੇ ਕੱਟ ਰਹੇ ਮੱਛਰ ਤੇ ਧੱਫਾ ਮਾਰ ਕੇ ਮਾਰ ਦਿੱਤਾ ਹੋਵੇਗਾ ਜਿਸ ਕਰਕੇ ਮੱਛਰ ਦੇ ਸਰੀਰ ਦੇ ਰਸਾਇਣ ਔਰਤ ਦੀ ਚਮੜੀ ਰਾਹੀਂ ਪ੍ਰਵੇਸ਼ ਕਰ ਗਏ। ਨਿਊਯਾਰਕ ਦੇ ਅਲਬਰਟ ਆਈਨਸਟਾਈਨ ਕਾਲਜ ਆਫ ਮੈਡੀਸਨ ਦੀ ਡਾਕਟਰ ਕ੍ਰਿਸਟੀਨਾ ਕੋਇਲ ਦਾ ਮੰਨਣਾ ਹੈ ਕਿ ਕੱਟ ਰਹੇ ਮੱਛਰ ਨੂੰ ਸਰੀਰ ਉਪਰ ਧੱਫਾ ਮਾਰ ਕੇ ਮਾਰਨ ਦੀ ਬਜਾਏ, ਉਡਾ ਦੇਣਾ ਬਿਹਤਰ ਹੈ ਜਾਂ ਪਾਸੇ ਬੈਠਿਆਂ ਮਾਰਨਾ ਚਾਹੀਦਾ ਹੈ ।

**ਉੱਚਾ ਸੰਗੀਤ ਫੇਫੜਿਆਂ 'ਚ ਸੁਰਾਖ਼ ਕਰ ਸਕਦਾ ਹੈ :**
ਵਾਸ਼ਿੰਗਟਨ : ਸੇਕਸਪੀਅਰ ਸੰਗੀਤ ਨੂੰ ਬੇਸ਼ਕ ਮੁਹੱਬਤ ਦੀ ਖੁਰਾਕ ਸਮਝਦਾ ਹੋਵੇ ਪਰ ਸ਼ੋਰਨੁਮਾ ਸੰਗੀਤ ਨੂੰ ਸੁਣਦਿਆਂ ਤੁਹਾਡੇ ਫੇਫੜਿਆਂ ਵਿਚ ਸੁਰਾਖ਼ ਹੋਣ ਦੀਆਂ ਸੰਭਾਵਨਾਵਾਂ ਹਨ। ਬੀ.ਬੀ.ਸੀ. ਆਨ ਲਾਇਨ ਨੇ ਇੱਕ ਖੋਜ ਦਾ ਹਵਾਲਾ ਦਿੰਦਿਆਂ ਕਿਹਾ ਹੈ ਕਿ ਸ਼ੋਰਮਈ ਸੰਗੀਤ ਤੁਹਾਡੇ ਫੇਫੜਿਆਂ ਤੇ ਮਾਰੂ ਅਸਰ ਕਰ ਸਕਦਾ ਹੈ । ਬੇਸ਼ਕ ਤੁਹਾਨੂੰ ਸਿਹਤ ਦੀ ਕੋਈ ਹੋਰ ਸਮੱਸਿਆ ਨਾਂ ਵੀ ਹੋਵੇ, ਉੱਚਾ ਸੰਗੀਤ Spontaneous pneumothorax ਨਾਂ ਦੀ ਸਮੱਸਿਆ ਪੈਦਾ ਕਰ ਸਕਦਾ ਹੈ ਜਿਸ ਨਾਲ ਫੇਫੜਿਆਂ ਵਿੱਚੋਂ ਹਵਾ ਲੀਕ ਹੋ ਕੇ ਨਾਲ ਦੇ ਖਾਲੀ ਹਿੱਸੇ ਵਿੱਚ ਜਾ ਵੜਦੀ ਹੈ। ਥੌਰੈਕਸ ਨਾਮੀ ਰਸਾਲੇ 'ਚ ਛਪੇ ਲੇਖ ਅਨੁਸਾਰ ਲਗਾਤਾਰ ਉੱਚੇ ਸੰਗੀਤ ਦੀਆਂ ਲਹਿਰਾਂ ਜੋ ਸਰੀਰ ਵਿੱਚ ਕੰਬਣੀ ਛੇੜਦੀਆਂ ਹਨ ਉਸ ਨਾਲ ਫੇਫੜੇ ਲੀਕ ਜਾਂ ਪਾਟ ਸਕਦੇ ਹਨ। ਜਿੰਨ੍ਹਾਂ ਨਾਲ ਫੇਫੜਿਆਂ ਵਿਚਲੀ ਹਵਾ ਸਰੀਰ ਦੇ ਲਾਗਲੇ ਹਿੱਸਿਆਂ ਵਿੱਚ ਪ੍ਰਵੇਸ਼ ਕਰਕੇ ਸਮੱਸਿਆ ਪੈਦਾ ਕਰ ਸਕਦੀ ਹੈ ।

**ਪਿੱਠ ਦਾ ਦਰਦ :**

ਪਿੱਠ ਦੇ ਦਰਦ ਦਾ ਜੇ ਕੋਈ ਵਿਸ਼ੇਸ਼ ਸਰੀਰਕ ਕਾਰਨ ਨਹੀਂ ਲੱਭਦਾ ਤਾਂ ਉਹ ਇਸ ਦਾ ਦੋਸ਼ ਆਪਣੇ ਦਿਮਾਗ ਨੂੰ ਦੇ ਸਕਦੇ ਹਨ। ਪਹਿਲੋਂ ਪਹਿਲ ਅਜਿਹੇ ਦਰਦ ਦੀ ਸ਼ਿਕਾਇਤ ਕਰਨ ਵਾਲਿਆਂ ਨੂੰ ਡਾਕਟਰ ਜਾਂ ਘਰ ਦੇ ਖੇਖਣ ਕਰਦਾ ਕਹਿ ਕੇ ਟਾਲ ਦਿੰਦੇ ਸਨ, ਪਰੰਤੂ ਇਹ ਪਹੁੰਚ ਹੁਣ ਤਬਦੀਲ ਹੋਣ ਲੱਗੀ ਹੈ ।

ਬ੍ਰਿਟਿਸ਼ ਮੈਡੀਕਲ ਰਿਸਰਚ ਕੌਂਸਲ ਦੀ ਮਾਇਕ ਸਹਾਇਤਾ ਨਾਲ ਕੀਤੀ 400 ਜੌੜੇ ਮਨੁੱਖਾਂ ਦੀ ਕੀਤੀ ਖੋਜ ਤੋਂ ਪਤਾ ਲੱਗਾ ਹੈ ਕਿ ਪਿੱਠ ਦਰਦ ਦੇ 60 ਪ੍ਰਤੀਸ਼ਤ ਕੇਸਾਂ ਦਾ ਕਾਰਨ ਨੁਕਸਦਾਰ ਜੀਨ ਹੋ ਸਕਦੇ ਹਨ। ਹਾਲੀਆ ਤਾਜਾ ਖੋਜ ਪੱਤਰ ਜੋ ਨਿਊ ਓਰੇਗਨ ਵਿਖੇ ਅਮਰੀਕਨ ਕਾਲਜ ਆਫ ਰੀਓਮੈਟੋਲੋਜੀ ਦੀ ਸਲਾਨਾ ਮੀਟਿੰਗ ਵਿੱਚ ਪੇਸ਼ ਹੋਇਆ ਅਨੁਸਾਰ ਜੇ ਪਿੱਠ ਦੇ ਦਰਦ ਦਾ ਕੋਈ ਹੋਰ ਸਰੀਰਕ ਕਾਰਣ ਨਾ ਹੋਵੇ ਤਾਂ ਇਸ ਦਾ ਕਾਰਣ ਦਿਮਾਗ ਵਿਚਲੇ ਪੀੜ ਪ੍ਰਕਿਰਿਆ ਦੇ ਰਾਹ ਵਿੱਚ ਆਉਂਦੀ ਕੋਈ ਅਸਧਾਰਣਤਾ ਹੈ। ਖੋਜੀਆਂ ਮੁਤਾਬਿਕ ਹਾਲੇ ਇਸ ਸਬੰਧੀ ਖੋਜ ਹੋ ਰਹੀ ਹੈ ।

ਮਾੜੇ ਜਿਹੇ ਮਰੋੜੇ ਨਾਲ ਹੀ ਜ਼ਿਆਦਾ ਸੰਵੇਦਨਸ਼ੀਲ ਮਰੀਜ਼ਾਂ ਦੇ ਪੀੜ ਪ੍ਰੇਰਕ ਦਿਮਾਗ ਨੂੰ ਤੇਜੀ ਨਾਲ ਸੁਨੇਹਾ ਭੇਜਦੇ ਹਨ। ਅਜਿਹਾ ਹੀ ਅਸਰ Fibromyalgia ਦੇ ਮਰੀਜ਼ਾਂ 'ਚ ਦੇਖਣ ਨੂੰ ਮਿਲਿਆ ਹੈ, ਜੋ ਪੱਠਿਆਂ ਅਤੇ ਮਾਸ ਪੇਸ਼ੀਆਂ 'ਚ ਦਰਦ ਦਾ ਕਾਰਣ ਬਣਦਾ ਹੈ । ਮਿਸ਼ੀਗਨ ਯੂਨੀਵਰਸਿਟੀ ਦੇ ਵਿਗਿਆਨੀਆਂ ਨੇ ਪਿੱਠ ਦੇ ਹੇਠਲੇ ਹਿੱਸੇ ਦੇ ਦਰਦ ਵਾਲੇ ਮਰੀਜ਼ਾਂ ਦਾ ਬਹੁਤ ਹੀ ਤੇਜ਼ ਤੇ ਸੁਧਰੀਆਂ ਮਸ਼ੀਨਾਂ ਨਾਲ ਮੁਆਇਨਾ ਕੀਤਾ ਜਿੰਨਾਂ ਨਾਲ ਹੋਰ 15 ਵਲੰਟੀਅਰ ਵੀ ਸ਼ਾਮਲ ਸਨ। ਉਨ੍ਹਾਂ ਦੇ ਸਰੀਰਕ ਸਕੈਨ ਤੋਂ ਪੀੜ ਦੇ ਕਿਸੇ ਵੀ ਸਰੀਰਕ ਕਾਰਨ ਦਾ ਪਤਾ ਨਹੀਂ ਲੱਗਿਆ। ਜਿਵੇਂ ਹਿੱਲੀ ਹੋਈ ਡਿਸਕ ਜਾਂ ਪਾਟੀ ਹੋਈ ਮਾਸ ਪੇਸ਼ੀ । ਜਦੋਂ ਅਜਿਹੇ ਮਰੀਜ਼ਾਂ ਦੇ ਅੰਗੂਠੇ ਦੇ ਨਹੁੰ ਦੇ ਆਧਾਰ ਉਪਰ ਦਬਾਓ ਪਾਇਆ ਗਿਆ ਤਾਂ ਉਨ੍ਹਾਂ ਨੇ ਪੀੜ੍ਹ ਦੀ ਸ਼ਕਾਇਤ ਕੀਤੀ ਜੋ ਵਲੰਟੀਅਰਾਂ ਦੇ ਕੇਸ ਵਿੱਚ ਗੈਰਹਾਜਰ ਸੀ । ਅਜਿਹੇ ਮਰੀਜ਼ਾਂ ਦੇ ਦਿਮਾਗ ਦੇ ਸਕੈਨ ਤੋਂ ਉਨ੍ਹਾਂ ਦੇ ਦਿਮਾਗ ਵਿਚਲੇ ਕੁਝ ਹਿੱਸਿਆਂ ਵਿਚ ਵਧਵੀਂ ਪ੍ਰਕਿਰਿਆ ਵੇਖੀ ਗਈ ।

♥ ♥ ♥ ♥ ♥

# ਖਬਰ ਹੈ ਕਿ....

## ਡੇਰੇ ਦੇ ਸੇਵਾਦਾਰ ਤੋਂ 20 ਹਜਾਰ ਰੁਪਏ ਲੁੱਟੇ

ਬੰਗਾ, 5 ਅਗਸਤ: ਪਿੰਡ ਮੂਸਾਪੁਰ ਵਿਖੇ ਇੱਕ ਪੀਰਾਂ ਦੀ ਜਗ੍ਹਾ ਤੇ ਰਹਿਣ ਵਾਲੇ ਰਜਿੰਦਰ ਕੁਮਾਰ ਕੋਲੋਂ ਮੂਸਾਪਰ ਤੋਂ ਨਵਾਂਸ਼ਹਿਰ ਜਾਂਦੇ ਸਮੇਂ ਦੋ ਵਿਅਕਤੀਆਂ ਵੱਲੋਂ ਗੰਭੀਰ ਜਖਮੀਂ ਕਰਕੇ 20 ਹਜਾਰ ਰੁਪਏ ਲੁੱਟਣ ਦਾ ਸਮਾਂਚਾਰ ਪ੍ਰਾਪਤ ਹੋਇਆ ਹੈ। ਮਿਲੀ ਜਾਣਕਾਰੀ ਅਨੁਸਾਰ ਰਜਿੰਦਰ ਕੁਮਾਰ ਪੁੱਤਰ ਚਮਨ ਲਾਲ ਨਾਲ ਪਿੰਡ ਹਕੀਮਪੁਰ ਵਿਖੇ ਪਿਛਲੇ 4 ਸਾਲਾਂ ਤੋਂ ਇੱਕ ਪੀਰ ਦੀ ਜਗ੍ਹਾ ਤੇ ਰਹਿ ਰਿਹਾ ਹੈ। ਸ਼ਾਮ ਵੇਲੇ ਪਿੰਡ ਪੈਂਦੇ ਲੈਂਟਰ ਲਈ 20 ਹਜਾਰ ਰੁਪਏ ਲੈ ਕੇ ਨਵਾਂਸ਼ਹਿਰ ਨੂੰ ਸਰੀਆ ਅਤੇ ਸੀਮਿੰਟ ਲੈਣ ਜਾ ਰਿਹਾ ਸੀ। ਸਿਵਲ ਹਸਪਤਾਲ ਬੰਗਾ ਵਿਖੇ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਉਸਨੇ ਕਿਹਾ ਕਿ ਜਦੋਂ ਉਹ ਡੇਰੇ ਤੋਂ ਨਵਾਂਸ਼ਹਿਰ ਚੱਲਣ ਲੱਗਾ ਤਾਂ ਡੇਰੇ ਤੇ ਹੀ ਮੱਥਾ ਟੇਕਣ ਆਏ ਦੋ ਨੌਜਵਾਨਾਂ ਨੇ ਵੀ ਉਸ ਨਾਲ ਸ਼ਹਿਰ ਜਾਣ ਲਈ ਕਿਹਾ ਜਦੋਂ ਉਹ ਪਿੰਡ ਕਰੀਹਾ ਤੋਂ ਨਵਾਂ ਸ਼ਹਿਰ ਜਾਣ ਵਾਲੀ ਸੜਕ ਤੇ ਪਿੰਡ ਭੰਗਲਕੇ ਕੋਲ ਗਏ ਤਾਂ ਉਨ੍ਹਾਂ ਨੇ ਤੇਜ਼ ਹਥਿਆਰਾਂ ਦੇ ਵਾਰ ਉਸਦੀ ਗਰਦਨ, ਹੱਥ ਅਤੇ ਬਾਹਾਂ ਉਪਰ ਕਰ ਦਿੱਤੇ ਤੇ ਪੈਸੇ ਲੈ ਕੇ ਫਰਾਰ ਹੋ ਗਏ। ਦੇਸ਼ ਸੇਵਕ

## ਕੈਂਟਰ ਦੀ ਟੈਂਕਰ ਨਾਲ ਟਰੱਕ ਵਿੱਚ 6 ਸ਼ਰਧਾਲੂਆਂ ਦੀ ਮੌਤ :

ਟੋਹਾਣਾ, 31 ਜੁਲਾਈ: ਕੌਮੀ ਰਾਜ ਮਾਰਗ ਨੰ: 10 ਤੇ ਬੀਤੀ ਰਾਤ ਕਰੀਬ 2 ਵਜੇ ਡੇਰਾ ਸੱਚਾ ਸੌਦਾ ਸਿਰਸਾ ਨਾਲ ਸਬੰਧਤ ਸ਼ਰਧਾਲੂਆਂ ਦਾ ਇੱਕ ਕੈਂਟਰ ਇੱਕ ਤੇਲ ਟੈਂਕਰ ਨਾਲ ਟਕਰਾ ਜਾਣ ਦੇ ਸਿੱਟੇ ਵਜੋਂ ਉਸ ਵਿੱਚ ਸਵਾਰ 6 ਵਿਅਕਤੀ ਜਿਨ੍ਹਾਂ ਵਿੱਚ 5 ਔਰਤਾਂ ਸ਼ਾਮਿਲ ਸਨ ਮੌਕੇ ਤੇ ਮਾਰੀਆਂ ਗਈਆਂ ਅਤੇ 16 ਤੋਂ ਵੱਧ ਸ਼ਰਧਾਲੂ ਗੰਭੀਰ ਰੂਪ ਵਿੱਚ ਫੱਟੜ ਹੋ ਗਏ। ਜਿਨ੍ਹਾਂ ਵਿਚੋਂ 6 ਦੀ ਹਾਲਤ ਚਿੰਤਾਜਨਕ ਹੋਣ ਤੇ ਉਨ੍ਹਾਂ ਨੂੰ ਹਿਸਾਬ ਤਬਦੀਲ ਕਰ ਦਿੱਤਾ ਗਿਆ ਹੈ। ਅਜੀਤ

## ਲੰਗਰ ਦੇ ਨਾਂ ਤੇ ਕਣਕ ਇੱਕਠੀ ਕਰਨ ਵਾਲੇ 5 ਕਾਬੂ :

ਫਰੀਦਕੋਟ, 12 ਜੁਲਾਈ: ਫਰੀਦਕੋਟ ਪੁਲੀਸ ਨੇ 5 ਅਜਿਹੇ ਵਿਅਕਤੀਆਂ ਨੂੰ ਗ੍ਰਿਫਤਾਰ ਕੀਤਾ ਹੈ ਜੋ ਕਿ ਕਾਰ ਸੇਵਾ ਲੋਹ ਲੰਗਰ ਆਨੰਦਪੁਰ ਸਾਹਿਬ ਦੇ ਨਾਮ ਤੇ ਪਿੰਡਾਂ ਵਿੱਚ ਕਣਕ ਇਕੱਠੀ ਕਰਦੇ ਸਨ ਅਤੇ ਇਕੱਲੀਆਂ ਔਰਤਾਂ ਘਰਾਂ ਵਿੱਚ ਦੇਖਕੇ ਕਣਕ ਜਬਰੀ ਵੀ ਚੁੱਕ ਲੈਂਦੇ ਸਨ। ਬਾਅਦ ਵਿੱਚ ਇਹ ਕਣਕ ਲੰਗਰ ਵਿੱਚ ਜਮਾਂ ਕਰਵਾਉਣ ਦੀ ਬਜਾਏ ਕਣਕ ਨੂੰ ਬਾਜ਼ਾਰ ਵਿੱਚ ਵੇਚ ਦਿੰਦੇ ਸਨ। ਸੀਨੀਅਰ ਪੁਲੀਸ ਕਪਤਾਨ ਐਮ. ਐਫ. ਫਰੂਕੀ ਵੱਲੋਂ ਜਾਰੀ ਹੋਏ ਬਿਆਨ ਵਿੱਚ ਦੱਸਿਆ ਗਿਆ ਹੈ ਕਿ ਲਖਵੀਰ ਸਿੰਘ ਲੱਖਾ, ਛਿੰਦਰ ਸਿੰਘ, ਧਿਆਨ ਸਿੰਘ, ਹਰਜਿੰਦਰ ਸਿੰਘ ਅਤੇ ਬਲਕਾਰ ਸਿੰਘ ਨੇ ਲੋਹ ਲੰਗਰ ਦੇ ਨਾ ਤੇ ਕਣਕ ਇਕੱਠੀ ਕੀਤੀ ਅਤੇ ਨਵਜੋਤ ਸੀਮਿੰਟ ਫੈਕਟਰੀ ਦੇ ਮਾਲਕ ਦੇ ਪੁੱਤਰ ਕੋਲੋਂ ਕਾਪਾ ਦਿਖਾ ਕੇ 1419 ਰੁਪਏ ਖੋਹ ਲਏ। ਪੁਲੀਸ ਨੇ ਪੰਜਾਂ ਨੂੰ ਕੈਂਟਰ ਅਤੇ ਕਾਪੇ ਸਮੇਤ ਗ੍ਰਿਫਤਾਰ ਕਰ ਲਿਆ। ਅਜੀਤ

## ਫੱਫੇਕੁਟਣੀਆਂ ਕਰਾਰ ਦੇ ਕੇ ਤਿੰਨ ਔਰਤਾਂ ਦੇ ਅਣਮਨੁੱਖੀ ਤਸ਼ੱਦਦ :

ਪਟਨਾ, 29 ਜੁਲਾਈ: ਤਿੰਨ ਵੱਖ ਵੱਖ ਘਟਨਾਵਾਂ ਵਿੱਚ ਤਿੰਨ ਔਰਤਾਂ ਨੂੰ 'ਟੂਣੇਹਾਰੀਆਂ' ਬਣਨਾ ਬਹੁਤ ਮਹਿੰਗਾ ਪਿਆ। ਇਨ੍ਹਾਂ ਵਿਚੋਂ ਇੱਕ ਔਰਤ ਨੂੰ ਤਾਂ ਨਾ ਸਿਰਫ ਬੁਰੀ ਤਰ੍ਹਾਂ ਕੁੱਟਿਆ ਮਾਰਿਆ ਗਿਆ, ਸਗੋਂ ਉਸਨੂੰ ਬੇਪਰਦ ਕਰਕੇ ਘੁੰਮਾਇਆ ਫਿਰਾਇਆ ਵੀ ਗਿਆ ਤੇ ਮਨੁੱਖੀ ਪੇਸ਼ਾਬ ਪੀਣ ਲਈ ਵੀ ਮਜਬੂਰ ਕੀਤਾ ਗਿਆ। ਇਕ ਹੋਰ ਔਰਤ ਉਤੇ ਇਸੇ ਸਿਲਸਿਲੇ ਵਿੱਚ ਤੇਜ਼ਾਬ ਪਾਇਆ ਗਿਆ, ਜਿਸ ਨਾਲ ਉਹ ਬੁਰੀ ਤਰ੍ਹਾਂ ਜਖਮੀ ਹੋ ਗਈ। ਡੀ. ਐਸ. ਪੀ. ਦਿਲ ਨਿਵਾਜ਼ ਅਹਿਮਦ ਨੇ ਇਸ ਖਬਰ ਦੀ ਪੁਸ਼ਟੀ ਕਰਦਿਆਂ ਪੱਤਰਕਾਰਾਂ ਨੂੰ ਦੱਸਿਆ ਕਿ ਮੁਹੰਮਦ ਜੁਬਾਨ ਸ਼ਾਹ ਦੀ ਵਿਧਵਾ ਨੇ ਆਪਣੇ ਪਿੰਡ ਦੇ 6 ਵਿਅਕਤੀਆਂ ਵੱਲੋਂ ਉਸ ਨੂੰ ਤਸੀਹੇ ਦੇਣ ਦੇ ਖਿਲਾਫ ਇੱਕ ਰਿਪੋਰਟ ਦਰਜ ਕਰਵਾਈ ਹੈ। ਔਰਤ ਨੇ ਆਪਣੀ ਸ਼ਕਾਇਤ ਵਿੱਚ ਦੋਸ਼ ਲਗਾਇਆ ਹੈ ਕਿ ਹੜ੍ਹ ਵਿੱਚ ਇੱਕ ਬੱਚੇ ਦੇ ਡੁੱਬਣ ਲਈ ਉਸ ਨੂੰ ਜਿਮੇਵਾਰ ਠਹਿਰਾਇਆ ਗਿਆ ਸੀ ਤੇ ਤਸੀਹੇ ਦਿੱਤੇ ਗਏ ਸਨ। ਇੱਕ ਹੋਰ ਘਟਨਾ ਵਿੱਚ ਇੱਕ ਮੁੰਡੇ ਨੇ ਆਪਣੀ 70 ਸਾਲਾਂ ਮਾਂ ਨੂੰ ਗਲਾ ਘੁੱਟ ਕੇ ਮਾਰ ਦਿੱਤਾ। ਥਾਨਾ ਡਾਲਮੀਆਂ ਵਿੱਚ ਪੈਂਦੇ ਪਿੰਡ ਰਸੂਲਪੁਰ ਵਿੱਚ ਵਾਪਰੀ ਇਸ ਘਟਨਾ ਵਿੱਚ ਬਿਰਧ ਔਰਤ ਤੇ ਟੂਣੇਹਾਰੀ ਹੋਣ ਦਾ ਸ਼ੱਕ ਕੀਤਾ ਗਿਆ। ਜਨਤ ਰਸੂਲ ਅੰਸਾਰੀ ਨਾਂ ਦਾ ਇਹ ਨੌਜਵਾਨ ਕੁਝ ਅਰਸੇ ਤੋਂ ਬੀਮਾਰ ਸੀ ਤੇ ਉਸਨੂੰ ਸ਼ੱਕ ਸੀ ਕਿ ਉਸਦੇ ਬੀਮਾਰ ਦੇ ਹੋਣ ਕਾਰਨ ਉਸਦੀ ਮਾਂ ਵੱਲੋਂ ਕੀਤਾਂ ਜਾਂਦਾ ਟੂਣਾ ਟਾਮਣ ਹੈ। ਤੀਜੀ ਘਟਨਾ ਜਿਲਾ ਮਜੱਫਰ ਪੁਰ ਦੇ ਪਿੰਡ ਝਪਟਾ ਤੇਲਾ ਵਿਖੇ ਵਾਪਰੀ ਹੈ। ਇਸ ਪਿੰਡ ਦੇ ਮੁਖੀਏ ਨੇ ਇੱਕ ਔਰਤ ਨੂੰ ਫੱਫੇਕੁਟਣੀ ਕਰਾਰ ਦੇ ਕੇ ਉਸ 'ਤੇ ਤੇਜ਼ਾਬ ਪਾ ਦਿੱਤਾ। ਮੁਖੀਆ ਨਿੱਕੀ ਰਾਮ ਸਮੇਤ 6 ਵਿਅਕਤੀਆਂ ਖਿਲਾਫ ਕੇਸ ਦਰਜ ਕਰ ਲਿਆ ਗਿਆ ਹੈ।

ਪੰਜਾਬੀ ਟ੍ਰਿਬਿਊਨ

## ਅਸ਼ਲੀਲ ਹਰਕਤ ਕਰਨ ਤੇ ਮਾਫੀ ਮੰਗੀ :

ਜੈਤੋ : 5 ਅਗਸਤ : ਸ਼ਹਿਰ ਦੀ ਇੱਕ ਧਾਰਮਿਕ ਕਮੇਟੀ ਦੇ ਪ੍ਰਧਾਨ ਵੱਲੋਂ ਇੱਕ ਕੰਮਕਾਜੀ ਲੜਕੀ ਨਾਲ ਅਸ਼ਲੀਲ ਹਰਕਤ ਕਰਨ ਦਾ ਮਾਮਲਾ ਸਾਹਮਣੇ ਆਇਆ ਹੈ । ਫੜ੍ਹੇ ਜਾਣ ਤੇ ਪ੍ਰਧਾਨ ਨੇ ਆਪਣੇ ਆਪ ਨੂੰ ਬੇਕਸੂਰ ਦੱਸਿਆ ਪਰੰਤੂ ਦਰਜਨਾਂ ਲੋਕਾਂ ਸਾਹਮਣੇ ਆਪਣੀ ਕਰਤੂਤ ਲਈ ਮੁਆਫੀ ਮੰਗ ਲਈ। ਲੰਗਰ ਚਲਾਉਣ ਵਾਲੇ ਹਾਲ ਵਿੱਚ ਕੰਮ ਕਰਦੀ ਇੱਕ ਔਰਤ ਆਪਣੀ ਸਕੂਲ ਪੜ੍ਹਦੀ ਲੜਕੀ ਨੂੰ ਪਿਛਲੇ ਕੁਝ ਦਿਨਾਂ ਤੋਂ ਨਾਲ ਲੈ ਕੇ ਆ ਰਹੀ ਸੀ । ਪਿਛਲੇ ਦਿਨੀਂ ਅੱਧਖੜ੍ਹ ਉਮਰ ਦਾ ਪ੍ਰਧਾਨ ਲੜਕੀ ਨੂੰ ਫੁਸਲਾ ਕੇ ਹਾਲ ਦੀ ਛੱਤ ਤੇ ਸੁੰਨਸਾਨ ਥਾਂ ਤੇ ਲੈ ਗਿਆ ਅਤੇ ਅਸ਼ਲੀਲ ਹਰਕਤਾਂ ਕਰਦਾ ਫੜਿਆ ਗਿਆ।

ਸੰਗ੍ਰਹਿ ਕਰਤਾ: ਦਲਜੀਤ, ਲਖਵਿੰਦਰ ਹਾਲੀ



# ਜਗਿਆਸਾ

? **ਬ੍ਰਹਿਮੰਡ ਕਿੰਨ੍ਹਾਂ ਚੀਜ਼ਾਂ ਤੋਂ ਬਣਿਆ ਹੈ ?**

ਕੇ.ਸੀ. ਰੁਪਾਣਾ

- ਪਿਛਲੇ ਦਹਾਕਿਆਂ 'ਚ ਸਾਇੰਸਦਾਨਾਂ ਨੇ ਖੋਜ ਕਰਕੇ ਲੱਭਿਆ ਹੈ ਕਿ ਆਮ ਮਾਦਾ ਜਿੰਨ੍ਹਾਂ ਨਾਲ ਸੂਰਜ, ਚੰਦ, ਤਾਰੇ ਅਤੇ ਮਨੁੱਖ ਬਣੇ ਹਨ, ਇਹ ਪੂਰੇ ਬ੍ਰਹਿਮੰਡ ਦਾ ਸਿਰਫ 5 ਪ੍ਰਤੀਸ਼ਤ ਬਣਦਾ ਹੈ । ਬਾਕੀ ਦਾ ਕਾਲਾ ਮਾਦਾ ਜਾਂ ਕਾਲੀ ਊਰਜਾ ਵਜੋਂ ਜਾਣਿਆ ਜਾਂਦਾ ਹੈ। ਜਿਸ ਨੂੰ ਸਮਝਣ ਲਈ ਅਜੇ ਖੋਜ ਜਾਰੀ ਹੈ ।

? **ਚੇਤਨਾ ਦੀ ਜੀਵ ਵਿਗਿਆਨਕ ਵਿਆਖਿਆ ਕੀ ਹੈ?**

ਜਸਵੰਤ ਮੋਹਾਲੀ

- ਸਤ੍ਹਾਰਵੀਂ ਸਦੀ ਦੇ ਫਰਾਂਸੀਸੀ ਫਿਲਾਸਫਰ ਦੇਸਕਾਰਤੇ ਨੇ ਐਲਾਨ ਕੀਤਾ ਸੀ ਕਿ ਮਨ ਅਤੇ ਸਰੀਰ ਭਿੰਨ ਭਿੰਨ ਵਰਤਾਰੇ ਹਨ । ਪਰ ਅੱਜ ਵਿਗਿਆਨੀਆਂ ਨੇ ਇਸ ਧਾਰਨਾ ਨੂੰ ਰੱਦ ਕੀਤਾ ਹੈ ਅਤੇ ਉਨ੍ਹਾਂ ਦਾ ਵਿਚਾਰ ਹੈ ਕਿ ਚੇਤਨਾ-ਦਿਮਾਗ ਦੀ ਰਸਾਇਣੀ ਪ੍ਰਕਿਰਿਆ ਦਾ ਸਿੱਟਾ ਹੈ । ਇਨ੍ਹਾਂ ਪ੍ਰਕਿਰਿਆਵਾਂ ਦੇ ਵਰਤਾਰੇ ਦੀ ਖੋਜ ਹਾਲ ਹੀ ਵਿੱਚ ਸ਼ੁਰੂ ਹੋਈ ਹੈ ਜਿਸ ਤੋਂ ਇਸ ਬਾਰੇ ਭਵਿੱਖ ਵਿੱਚ ਹੋਰ ਸਪਸ਼ਟਤਾ ਆਵੇਗੀ। ਦੇਖਣ, ਸੁਨਣ, ਸੁੰਘਣ, ਸਪਰਸ਼ ਆਦਿ ਨਾਲ ਸਬੰਧਤ ਦਿਮਾਗ ਵਿਚਲੇ ਵਿਸ਼ੇਸ਼ ਹਿੱਸਿਆਂ ਦੀ ਨਿਸ਼ਾਨਦੇਹੀ ਹੋ ਚੁੱਕੀ ਹੈ । ਜੇ ਦਿਮਾਗ ਦੇ ਸਬੰਧਤ ਹਿੱਸੇ ਕਿਸੇ ਕਾਰਨ ਨਾਕਾਰਾ ਹੋ ਜਾਣ ਤਾਂ ਸਬੰਧਤ ਗਿਆਨ ਇੰਦਰੀ ਕੰਮ ਕਰਨੋਂ ਹਟ ਜਾਂਦੀ ਹੈ । ਬੇਸ਼ੱਕ ਆਦਮੀ ਜਿਉਂਦਾ ਰਹਿੰਦਾ ਹੈ । ਜਿਵੇਂ ਸੱਟ ਲੱਗਣ ਨਾਲ ਜਦੋਂ ਬੰਦਾ ਬੇਹੋਸ਼ ਹੋ ਜਾਂਦਾ ਹੈ ਤਾਂ ਉਸ ਦੀ ਚੇਤਨਾ ਸੁੰਨ ਹੋ ਜਾਂਦੀ ਹੈ । ਇਉਂ ਮਨ ਤਨ ਤੋਂ ਬਾਹਰ ਜਾਂ ਬਿਨਾ ਹੋਂਦ 'ਚ ਨਹੀਂ ਰਹਿ ਸਕਦਾ।

? **ਕੀ ਬ੍ਰਹਿਮੰਡ ਵਿੱਚ ਅਸੀਂ ਇਕੱਲੇ ਹਾਂ ।**

ਰਾਮ ਸਿੰਘ ਨਿਰਮਾਣ

- ਹਿਸਾਬਦਾਨਾਂ ਦੇ ਮੁਤਾਬਿਕ ਨਹੀਂ । ਸਾਡੇ ਆਪਣੇ ਤਾਰਾ ਮੰਡਲ ਵਿੱਚ ਲੱਖਾਂ ਕਰੋੜਾਂ ਸੂਰਜ ਹਨ ਅਤੇ ਅੱਗੋਂ ਬ੍ਰਹਿਮੰਡ ਵਿੱਚ ਅਜਿਹੇ ਕਿੰਨੇ ਹੀ ਤਾਰਾ ਮੰਡਲ ਹਨ। ਵਿਗਿਆਨੀਆਂ ਨੇ ਲਗਭਗ 150 ਗ੍ਰਹਿ ਲੱਭੇ ਹਨ ਜੋ ਨੇੜਲੇ ਸੂਰਜ ਦੁਆਲੇ ਚੱਕਰ ਲਾ ਰਹੇ ਹਨ। ਸੰਖੇਪ 'ਚ ਵਿਗਿਆਨੀਆਂ ਦਾ ਵਿਚਾਰ ਹੈ ਕਿ ਬ੍ਰਹਿਮੰਡ ਵਿੱਚ ਆਪਣੇ ਵਾਂਗ ਹੋਰ ਵੀ ਧਰਤੀਆਂ ਹੋ ਸਕਦੀਆਂ ਹਨ ਜਿੱਥੇ ਜ਼ਿੰਦਗੀ ਦੇ ਪੈਦਾ ਤੇ ਵਿਕਸਤ ਹੋਣ ਦੀਆਂ ਸੰਭਾਵਨਾਵਾਂ ਹਨ ।

? **ਧਰਤੀ ਦਾ ਅੰਦਰਲਾ ਪਾਸਾ ਕਿਵੇਂ ਕੰਮ ਕਰਦਾ ਹੈ ?**

ਦਲਜੀਤ ਕੋਟਕਪੂਰਾ

- ਪਲੇਟ ਰਚਨਾ ਸ਼ਾਸਤਰ ਦੇ ਸਿਧਾਂਤ ਮੁਤਾਬਿਕ ਪਲੇਟਾਂ ਹੇਠ 6300 ਕਿਲੋਮੀਟਰ ਲੋਹੇ ਤੇ ਚਟਾਨਾਂ ਦੀਆਂ ਬਣੀਆਂ ਹੋਰ ਪਲੇਟਾਂ ਹਨ ਜਿੰਨ੍ਹਾਂ ਬਾਰੇ ਸਾਨੂੰ ਬਹੁਤ ਘੱਟ ਪਤਾ ਹੈ । ਨਵੇਂ ਨਵੇਂ ਸੰਦਾਂ ਦੀ ਮੱਦਦ ਨਾਲ ਵਿਗਿਆਨੀ ਧਰਤੀ ਦੇ ਗਰਭ ਦਾ ਨਿਰਮਾਣ ਕਰਨ ਵਿੱਚ ਲੱਗੇ ਹੋਏ ਹਨ ਅਤੇ ਧਰਤੀ ਦਾ ਇਹ ਹਿੱਸਾ ਬੜਾ ਗੁੰਝਲਦਾਰ ਅਤੇ ਚੌਂਕਾ ਦੇਣ ਵਾਲਾ ਹੈ । ਭੂਚਾਲ ਸਬੰਧੀ ਵਿਗਿਆਨ ਤਹਿਤ ਅਤੇ ਖਣਿਜਾਂ ਦੇ ਅਧਿਐਨ ਅਤੇ ਕੰਪਿਊਟਰਾਂ ਦੀ ਸਹਾਇਤਾਂ ਨਾਲ ਧਰਤੀ ਅੰਦਰਲੀ ਹਲਚਲ ਦੇ ਵਰਤਾਰੇ ਦੇ ਹੋਰ ਖੁੱਲਣ ਦੀਆਂ ਸੰਭਾਵਨਾਵਾਂ ਬਣੀਆਂ ਹਨ। ਜਿਸ ਨਾਲ ਭੂਚਾਲਾਂ ਸਬੰਧੀ ਭਵਿੱਖ ਬਾਣੀਆਂ ਹੋ ਸਕਣਗੀਆਂ।

? **ਧਰਤੀ ਉੱਪਰ ਜੀਵ ਕਿਵੇਂ ਪੈਦਾ ਹੋਇਆ ।**

ਮਜਵੰਤ ਲੱਖੇਵਾਲੀ

- ਹਾਲੀਆ ਤਜ਼ਰਬਿਆਂ ਨੇ ਦੱਸਿਆ ਹੈ ਕਿ ਧਰਤੀ ਉੱਪਰ ਜੀਵਨ ਦੀਆਂ ਮੁਢਲੀਆਂ ਸ਼ਕਲਾਂ ਇਕਹਿਰੇ ਡੋਰੀਨੁਮਾ ਆਰ ਐਨ ਏ ਦੇ ਆਧਾਰਿਤ ਸਨ। ਹੁਣ ਵਾਂਗ ਡੀ.ਐੱਨ.ਏ. ਅਤੇ ਹੋਰ ਜਰੂਰੀ ਪ੍ਰੋਟੀਨਾਂ ਤੇ ਆਧਾਰਿਤ ਨਹੀਂ । ਕੁਝ ਸਾਇੰਸਦਾਨ ਇਸ ਗੱਲ ਤੇ ਖੋਜ਼ ਕੇਂਦਰਤ ਕਰ ਰਹੇ ਹਨ ਕਿ ਧਰਤੀ ਦੀ ਪੂਰਵ ਜੈਵਿਕ ਬੇਜਾਨ ਰਸਾਇਣਕ ਰਚਨਾ ਵਿੱਚੋਂ ਆਰ.ਐੱਨ.ਏ. ਕਿਵੇਂ ਪੈਦਾ ਹੋਇਆ। ਕੁਝ ਹੋਰ ਖੋਜੀਆਂ ਦੀ ਦਲੀਲ ਹੈ ਕਿ ਇਹ ਮੁਢਲੇ ਜੀਵਨ ਉਸਾਰੀ ਦੇ ਅੰਸ਼ ਇਕੱਠੇ ਹੀ ਹੋਂਦ ਵਿੱਚ ਆਏ । ਜੋ ਧਰਤੀ ਉੱਪਰ ਲਗਭਗ 4 ਅਰਬ ਸਾਲ ਪਹਿਲਾਂ ਨਮੂਦਾਰ ਹੋਏ ।

? **ਮਨੁੱਖ ਵਿੱਚ ਜ਼ੀਨਾਂ ਦੀ ਗਿਣਤੀ ਕੀ ਹੈ ।**

ਪਰਮਿੰਦਰ ਲੁਧਿਆਣਾ

- ਜਾਣਕਾਰੀ ਮੁਤਾਬਿਕ ਫਰੂਟ ਫਲਾਈ ਦੇ 13500, ਸੀ ਐਲੀਜਨਜ਼ ਦੇ 19500, ਮਨੁੱਖ ਦੇ 20000 ਤੋਂ 25000, ਚੌਲ ਦੇ 37544, ਅਤੇ ਮੱਕੀ ਦੇ 50000 ਦੇ ਲਗਭਗ ਜੀਨਜ਼ ਹੁੰਦੇ ਹਨ ।

ਨਵਿਰਤਕ : ਡਾ. ਨਵਤੇਜ ਸਿੰਘ, ਐਮ.ਡੀ.
ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ, ਫਰੀਦਕੋਟ ।

## ਆਵਾਜ਼ ਪ੍ਰਦੂਸ਼ਨ ਤੇ ਰੋਕ
# ਆਮ ਲੋਕਾਂ ਨੂੰ ਇਸ ਤੋਂ ਵੱਡੀ ਰਾਹਤ ਮਿਲੇਗੀ

ਸੁਪਰੀਮ ਕੋਰਟ ਨੇ ਸੋਮਵਾਰ ਵਾਲੇ ਦਿਨ ਦੇਸ਼ਭਰ ਵਿੱਚ ਲਗਾਤਾਰ ਵੱਧ ਰਹੇ ਆਵਾਜ਼ ਪ੍ਰਦੂਸ਼ਨ ਦਾ ਸਖਤ ਨੋਟਿਸ ਲੈਂਦਿਆਂ ਜਿਹੜਾ ਇੱਕ ਚੰਗਾ ਫੈਸਲਾ ਸੁਣਾਇਆ ਹੈ, ਉਹ ਇਹ ਹੈ ਕਿ ਹੁਣ ਦੇਰ ਰਾਤ ਤੱਕ ਨਾ ਤਾਂ ਸਪੀਕਰ ਹੀ ਵੱਜ ਸਕਿਆ ਕਰਨਗੇ ਅਤੇ ਨਾ ਹੀ ਸਮਾਗਮਾਂ ਦਾ ਕੋਈ ਰੌਲਾ ਰੱਪਾ ਪਵੇਗਾ। ਹਾਲਤ ਉਂਜ ਇਸ ਵੇਲੇ ਇਹ ਹੈ ਕਿ ਕੋਈ ਰਿਹਾਇਸ਼ੀ ਖੇਤਰ ਜਾਂ ਕੋਈ ਹੋਰ ਉਥੇ ਗਾਹੇ ਬਗਾਹੇ ਚੱਲਦੇ ਪ੍ਰੋਗਰਾਮ ਐਨੀ ਉਚੀ ਆਵਾਜ਼ ਵਿੱਚ ਚਲਦੇ ਹਨ ਕਿ ਇਸ ਨਾਲ ਜਿਥੇ ਵਿਦਿਆਰਥੀਆਂ ਨੂੰ ਆਪਣੀ ਪੜ੍ਹਾਈ ਕਰਨੀ ਮੁਸ਼ਕਿਲ ਹੋ ਰਹੀ ਹੈ, ਉਥੇ ਇਹ ਬੀਮਾਰਾਂ ਲਈ ਵੱਡੀ ਸਿਰਦਰਦੀ ਦਾ ਕਾਰਨ ਬਣ ਰਹੇ ਹਨ। ਆਮ ਲੋਕ ਅਤੇ ਵਿਸ਼ੇਸ਼ ਕਰਕੇ ਬੱਚੇ ਚੱਜ ਨਾਲ ਸੌਂ ਵੀ ਨਹੀਂ ਸਕਦੇ। ਮਿਸਾਲ ਵਜੋਂ ਰਾਤ ਨੂੰ ਵਿਆਹਾਂ ਵਾਲੀਆਂ ਥਾਵਾਂ ਤੇ ਲਾਊਡ ਸਪੀਕਰਾਂ ਦੀ ਕੰਨ ਪਾੜ੍ਹਵੀਂ ਆਵਾਜ਼ ਅਤੇ ਹੋਰ ਰੌਲਾ ਰੱਪਾ ਲੋਕਾਂ ਦੇ ਆਰਾਮ ਵਿੱਚ ਖੱਲਲ ਪਾਉਂਦਾ ਹੈ। ਇਸੇ ਤਰ੍ਹਾਂ ਵਹੀਕਲਾਂ ਦੇ ਪ੍ਰੈਸ਼ਰ ਹਾਰਨ ਵੀ ਚੰਗੇ ਭਲੇ ਵਿਅਕਤੀ ਨੂੰ ਡਰਾਉਣ ਦਾ ਕਾਰਨ ਬਣਦੇ ਹਨ। ਦੇਰ ਰਾਤ ਤੱਕ ਸਿਆਸੀ ਪਾਰਟੀਆਂ ਦੇ ਚੱਲਦੇ ਪ੍ਰੋਗਰਾਮ ਵੀ ਆਵਾਜ਼ ਪ੍ਰਦੂਸ਼ਣ ਪੈਦਾ ਕਰਕੇ ਜਨਜੀਵਨ ਵਿੱਚ ਵਿਘਨ ਪਾਉਂਦੇ ਹਨ। ਇਸ ਦੇ ਮੱਦੇਨਜ਼ਰ ਸੁਪਰੀਮ ਕੋਰਟ ਨੇ ਕੇਂਦਰ ਅਤੇ ਸੂਬਾਈ ਸਰਕਾਰਾਂ ਨੂੰ ਕੁਝ ਦਿਸ਼ਾ ਨਿਰਦੇਸ਼ ਦਿੱਤੇ ਹਨ, ਕਿ ਇਨ੍ਹਾਂ ਨੂੰ ਫੌਰੀ ਤੌਰ ਤੇ ਸਖਤੀ ਨਾਲ ਅਮਲੀ ਰੂਪ ਦਿੱਤਾ ਜਾਵੇ। ਜਿਥੋਂ ਤੱਕ ਇਨ੍ਹਾਂ ਦਿਸ਼ਾਂ ਨਿਰਦੇਸ਼ਾਂ ਦਾ ਸਬੰਧ ਹੈ, ਇਸ ਵਿੱਚ ਪੁਲੀਸ ਅਤੇ ਸਿਵਲ ਪ੍ਰਸਾਸ਼ਨ ਦੋਨਾਂ ਨੂੰ ਹਦਾਇਤਾਂ ਦਿੱਤੀਆਂ ਗਈਆਂ ਹਨ। ਰਿਹਾਇਸ਼ੀ ਖੇਤਰਾਂ, ਹਸਪਤਾਲਾਂ ਤੇ ਧਾਰਮਿਕ ਸਥਾਨਾਂ ਤੇ ਹੀ ਇਹ ਦਿਸ਼ਾ ਨਿਰਦੇਸ਼ ਲਾਗੂ ਹੋਣਗੇ। ਹਸਪਤਾਲਾਂ ਨੇੜੇ ਤਾਂ ਪ੍ਰੈਸ਼ਰ ਹਾਰਨ ਵਜਾਉਣ ਤੇ ਵੀ ਪਾਬੰਦੀ ਲਾਈ ਗਈ ਹੈ। ਵੇਖਿਆ ਗਿਆ ਹੈ ਕਿ ਧਾਰਮਿਕ ਸਥਾਨਾਂ ਤੇ ਵੀ ਸ਼ਾਮ ਜਾਂ ਸਵੇਰੇ ਨੂੰ ਲਾਊਡ ਸਪੀਕਰ ਐਨੀ ਉਚੀ ਆਵਾਜ਼ ਨਾਲ ਚਲਾਏ ਜਾਂਦੇ ਹਨ ਕਿ ਨੇੜੇ ਤੇੜੇ ਰਹਿਣ ਵਾਲੇ ਲੋਕਾਂ ਨੂੰ ਬੜੀ ਪ੍ਰੇਸ਼ਾਨੀ ਦਾ ਸਾਹਮਣਾ ਕਰਨਾ ਪੈਂਦਾ ਹੈ। ਇਸੇ ਤਰ੍ਹਾਂ ਰਿਹਾਇਸ਼ੀ ਖੇਤਰ ਵਿਚਲੇ ਪਾਰਕਾਂ ਜਾਂ ਹੋਰ ਥਾਵਾਂ ਜਿਥੇ ਵਿਆਹ ਅਤੇ ਹੋਰ ਸਮਾਜਕ ਸਮਾਗਮ ਕੀਤੇ ਜਾਂਦੇ ਹਨ, ਉਥੇ ਵੀ ਖੁਸ਼ੀ ਵਿੱਚ ਖੀਵੇ ਹੋਏ ਲੋਕ ਉੱਚੀ ਆਵਾਜ਼ ਵਿੱਚ ਚੱਲ ਰਹੇ ਲਾਊਡ ਸਪੀਕਰਾਂ ਨਾਲ ਨੱਚ ਰਹੇ ਹੁੰਦੇ ਹਨ ਤਾਂ ਨੇੜੇ ਰਹਿਣ ਵਾਲੇ ਲੋਕਾਂ ਦਾ ਜਿਉਣਾ ਦੁੱਭਰ ਹੋ ਜਾਂਦਾ ਹੈ। ਇਸ ਤਰ੍ਹਾਂ ਦੀਆਂ ਰਿਪੋਰਟਾਂ ਸਾਹਮਣੇ ਆਉਂਦੀਆਂ ਰਹਿੰਦੀਆਂ ਹਨ ਕਿ ਦੇਰ ਰਾਤ ਨੂੰ ਚੱਲਣ ਵਾਲੇ ਵਿਆਹ ਅਤੇ ਹੋਰ ਮੰਨੋਰੰਜਨ ਦੇ ਸਮਾਗਮਾਂ ਨੂੰ ਰੋਕਣ ਲਈ ਕਈ ਵਾਰੀ ਲੋਕਾਂ ਨੂੰ ਪੁਲੀਸ ਦਾ ਸਹਾਰਾ ਲੈਂਣਾ ਪੈਂਦਾ ਹੈ। ਵੇਖਣ ਵਿੱਚ ਇਹ ਵੀ ਆਇਆ ਹੈ ਕਿ ਪੁਲੀਸ ਖੁਦ ਅਜਿਹੇ ਪ੍ਰੋਗਰਾਮ ਨਹੀਂ ਰੋਕਦੀ ਪਰ ਹੁਣ ਪੁਲੀਸ ਨੂੰ ਅਜਿਹੇ ਪ੍ਰੋਗਰਾਮ ਰੋਕਣ ਲਈ ਕਾਰਵਾਈ ਕਰਨੀ ਪਵੇਗੀ। ਵੱਧ ਰਹੇ ਵਹੀਕਲਾਂ ਅਤੇ ਹੋਰ ਕਾਰਨਾਂ ਕਰਕੇ ਆਵਾਜ਼ ਪ੍ਰਦੂਸ਼ਨ ਤਾਂ ਪਹਿਲਾਂ ਹੀ ਖਤਰਨਾਕ ਹੱਦ ਤੱਕ ਪਹੁੰਚਿਆ ਹੋਇਆ ਹੈ, ਪਰ ਉਪਰੋਕਤ ਵਰਗੀਆਂ ਪ੍ਰਸਥਿਤੀਆਂ ਇਮਤਿਹਾਨੀ ਵਿਦਿਆਰਥੀਆਂ, ਬੀਮਾਰਾਂ, ਬੱਚਿਆਂ ਅਤੇ ਬਜ਼ੁਰਗਾਂ ਲਈ ਬੜੀਆਂ ਅਣਸੁਖਾਵੀਆਂ ਸਾਬਤ ਹੋ ਰਹੀਆਂ ਹਨ। ਸੁਆਲ ਹੁਣ ਇਹ ਹੈ ਕਿ ਕੇਂਦਰ ਅਤੇ ਸੂਬਾਈ ਸਰਕਾਰਾਂ ਇਸ ਨੂੰ ਕਿੰਨੇ ਭਰੋਸੇ ਨਾਲ ਲਾਗੂ ਕਰਦੀਆਂ ਹਨ, ਇਸ ਤੱਥ ਤੋਂ ਹੀ ਭਲਾ ਕੌਣ ਅਨਜਾਣ ਹੈ ਕਿ ਸ਼ੋਰ ਪ੍ਰਦੂਸ਼ਨ ਨੇ ਪਹਿਲਾਂ ਹੀ ਮਨੁੱਖ ਨੂੰ ਕਾਫੀ ਚਿੜਚਿੜਾ ਅਤੇ ਬੀਮਾਰ ਬਣਾ ਦਿੱਤਾ ਹੈ। ਵਿਆਹ ਅਤੇ ਹੋਰ ਖੁਸ਼ੀ ਦੇ ਮੌਕਿਆਂ ਤੇ ਜੇ ਲੋਕਾਂ ਨੇ ਖੁਸ਼ੀ ਮਨਾਉਣੀ ਹੈ ਤਾਂ ਲਾਊਡ ਸਪੀਕਰਾਂ ਦੀ ਆਵਾਜ਼ ਸੀਮਤ ਰੱਖ ਕੇ ਵੀ ਮਨਾ ਸਕਦੇ ਹਨ। ਆਪਣੀ ਖੁਸ਼ੀ ਮਨਾਉਣ ਖਾਤਰ ਦੂਜਿਆਂ ਲਈ ਅਣਸੁਖਾਵੀਂ ਹਾਲਤ ਪੈਦਾ ਕਰਨੀ ਸਿਆਣਪ ਨਹੀਂ ; ਖੁਸ਼ੀ ਖੇੜਾ ਮਨੁੱਖ ਦਾ ਜੀਵਨ ਢੰਗ ਹੈ, ਇਹ ਮਨਾਉਣਾ ਵੀ ਚਾਹੀਦਾ ਹੈ, ਪਰ ਇਹ ਉਸ ਸੂਰਤ ਵਿੱਚ ਸੋਭਦਾ ਹੈ ਜੇ ਦੂਜਿਆਂ ਨੂੰ ਇਸ ਨਾਲ ਕੋਈ ਪ੍ਰੇਸ਼ਾਨੀ ਨਾ ਹੁੰਦੀ ਹੋਵੇ। ਉਂਜ ਅਫਸੋਸ ਦੀ ਗੱਲ ਇਹ ਹੈ ਕਿ ਬਹੁਤੇ ਭਾਰਤੀ ਲੋਕਾਂ ਨੂੰ ਆਪਣਾ ਹੀ ਫ਼ਿਕਰ ਹੁੰਦਾ ਹੈ। ਦੂਜੇ ਦੀ ਕੋਈ ਪ੍ਰਵਾਹ ਨਹੀਂ ਹੁੰਦੀ। ਇਸ਼ ਫੈਸਲੇ ਨੂੰ ਅਮਲ ਵਿੱਚ ਲਿਆਉਣਾ ਕੋਈ ਔਖਾ ਨਹੀਂ ਇੱਕ ਤਾਂ ਲੋਕਾਂ ਨੂੰ ਜਾਗ੍ਰਿਤ ਕਰਨ ਦੀ ਜਰੂਰਤ ਹੈ ਅਤੇ ਦੂਜਾ ਪ੍ਰਸਾਸ਼ਨ ਨੂੰ ਸਖਤੀ ਤੋਂ ਕੰਮ ਲੈਣ ਦੀ ਲੋੜ ਹੈ।

ਪੰਜਾਬੀ ਟ੍ਰਿਬਿਊਨ

### ਕੀ ਸਿੱਖਾਂ ਨੂੰ ਪਤਾ ਹੈ ?

11 ਦਸੰਬਰ 1998 ਨੂੰ ਸਾਬਕਾ ਜਥੇਦਾਰ ਅਕਾਲ ਤਖ਼ਤ ਸਾਹਿਬ ਭਾਈ ਰਣਜੀਤ ਸਿੰਘ ਨੇ ਪ੍ਰੈਸ ਕਾਨਫਰੰਸ ਵਿਚ ਹਦਾਇਤ ਜਾਰੀ ਕੀਤੀ ਕਿ ਧਾਰਮਿਕ ਸਥਾਨ ਬਨਾਉਣ ਲਈ ਪਾਰਕਾਂ ਤੇ ਕਬਜੇ ਨਾ ਕੀਤੇ ਜਾਣ, ਗੁਰਦੁਆਰਿਆਂ ਮੰਦਰਾਂ ਤੇ ਹੋਰ ਧਾਰਮਿਕ ਸਥਾਨਾਂ ਵਿੱਚ ਵਜਦੇ ਸਪੀਕਰਾਂ ਦੀ ਅਵਾਜ਼ ਧਾਰਮਿਕ ਸਥਾਨ ਦੇ ਕੰਪਲੈਕਸ ਤੱਕ ਹੀ ਸੀਮਿਤ ਰਹਿਣੀ ਚਾਹੀਦੀ ਹੈ ।



ਤਰਕਸ਼ੀਲ ਪੈੜਾਂ:

# ਵਾਸਤੂ ਸ਼ਾਸਤਰ ਅਤੇ ਅੰਧ-ਵਿਸ਼ਵਾਸ

...ਰਾਜਿੰਦਰ ਅਹਿਮਦਗੜ

ਪਿਛਲੇ ਲਗਭਗ ਪੰਦਰਾਂ ਸਾਲਾਂ ਤੋਂ ਰਹਾਇਸ਼ੀ ਅਤੇ ਵਪਾਰਕ ਇਮਾਰਤਾਂ ਦੀ ਉਸਾਰੀ ਵਿਚ ਵਾਸਤੂ ਸ਼ਾਸਤਰ ਦੇ ਨਿਯਮਾਂ ਦਾ ਜੋ ਰੌਲਾ-ਰੱਪਾ ਚੱਲਿਆ ਸੀ ਉਹ ਅੱਜ ਇੱਕੀਵੀਂ ਸਦੀ ਵਿਚ ਦਾਖਲ ਹੋ ਚੁੱਕੇ ਭਾਰਤ ਲਈ ਇਕ ਅੰਧਵਿਸ਼ਵਾਸ ਨਾਮੀ ਰੋਗ ਦਾ ਰੂਪ ਧਾਰਨ ਕਰ ਗਿਆ ਹੈ। ਇਸ ਰੋਗ ਦੇ ਰੋਗੀ ਪਿਛੜੇ ਵਰਗਾਂ ਦੇ (ਆਰਥਕ ਪੱਖੋਂ)ਜਾਂ ਫਿਰ ਅਨਪੜ੍ਹ ਲੋਕ ਨਹੀਂ ਸਗੋਂ ਅਮੀਰ ਅਤੇ ਪੜ੍ਹੇ ਲਿਖੇ ਲੋਕ ਹਨ। ਇਹ ਤੱਥ ਹੋਰ ਵੀ ਹੈਰਾਨਕੁੰਨ ਅਤੇ ਅਫਸੋਸਨਾਕ ਹੈ ਕਿ ਸਿੱਖਿਅਤ ਲੋਕ ਵੀ ਅਜਿਹੇ ਅੰਧਵਿਸ਼ਵਾਸ ਦੇ ਸ਼ਿਕੰਜੇ ਵਿਚ ਜਕੜੇ ਹੋਏ ਹਨ।

ਵਾਸਤੂ-ਸ਼ਾਸਤਰ ਆਖਰ ਹੈ ਕੀ? ਵਾਸਤੂ-ਸ਼ਾਸਤਰ ਪੁਰਾਤਨ ਭਾਰਤੀ ਗਿਆਨ ਦੀ ਉਹ ਸ਼ਾਖਾ ਹੈ ਜੋ ਇਹ ਦਸਦੀ ਹੈ ਕਿ ਇਮਾਰਤਾਂ ਦੀ ਉਸਾਰੀ ਕਿਹੜੇ ਨਿਯਮਾਂ ਨੂੰ ਧਿਆਨ ਵਿਚ ਰੱਖ ਕੇ ਕੀਤੀ ਜਾਵੇ। ਇਸ ਦੇ ਹਰ ਇਕ ਨਿਯਮ ਦੇ ਨਾਲ ਕੋਈ ਨਾ ਕੋਈ ਅੰਧਵਿਸ਼ਵਾਸ ਵੀ ਜੋੜਿਆ ਗਿਆ ਹੈ। ਉਦਾਹਰਣ ਵਜੋਂ ਘਰ ਦੀ ਖੁਸ਼ਹਾਲੀ ਲਈ ਇਸ ਦੇ ਦਰਵਾਜਿਆਂ ਦੀ ਖਾਸ ਦਿਸ਼ਾ ਨਿਸ਼ਚਿਤ ਹੈ। ਸੌਣ ਵਾਲੇ ਕਮਰਿਆਂ, ਰਸੋਈ, ਲੜਕੀਆਂ ਅਤੇ ਲੜਕਿਆਂ ਦੇ ਕਮਰਿਆਂ, ਗੁਸਲਖਾਨੇ ਅਤੇ ਪਖਾਨੇ ਦੀਆਂ ਦਿਸ਼ਾਵਾਂ ਵੀ ਨਿਰਧਾਰਤ ਕੀਤੀਆਂ ਗਈਆਂ ਹਨ ਅਤੇ ਅਜਿਹੇ ਨਿਯਮਾਂ ਦਾ ਪਾਲਣ ਨਾ ਹੋਣ ਕਾਰਨ ਘਰ ਵਿਚ ਕਲੇਸ਼, ਬੀਮਾਰੀ, ਲੜਕੀਆਂ ਵਾਸਤੇ ਛੇਤੀ ਵਰ ਨਾ ਮਿਲਣਾ, ਪੈਸੇ-ਧੇਲੇ ਦੀ ਕਮੀ, ਸੁਭਾਅ ਦੀ ਤੇਜ਼ੀ ਆਦਿ ਅੰਧਵਿਸ਼ਵਾਸ ਜੋੜ ਦਿਤੇ ਗਏ ਹਨ।

ਵਪਾਰਕ ਅਦਾਰਿਆਂ ਅਤੇ ਉਦਯੋਗਿਕ ਇਕਾਈਆਂ ਦੀਆਂ ਇਮਾਰਤਾਂ ਦੀ ਉਸਾਰੀ ਲਈ ਵੀ ਇਸ ਸ਼ਾਸਤਰ ਦੇ ਨਿਯਮਾਂ ਦੀ ਵਰਤੋਂ ਆਮ ਹੁੰਦੀ ਜਾ ਰਹੀ ਹੈ। ਮਜ਼ਦੂਰਾਂ ਦੀ ਹੜਤਾਲ, ਵਪਾਰ ਵਿਚ ਮੰਦੀ, ਬੀਮਾਰ-ਉਦਯੋਗਿਕ ਇਕਾਈਆਂ, ਕਰਜ਼ੇ ਦੇ ਬੋਝ ਆਦਿ ਵਰਗੀਆਂ ਮੁਸ਼ਕਲਾਂ ਨੂੰ ਦੂਰ ਕਰਨ ਲਈ ਆਧੁਨਿਕ ਇਮਾਰਤ-ਵਿਸ਼ੇਸ਼ਗ, ਵਪਾਰਕ ਅਤੇ ਉਦਯੋਗਿਕ ਅਦਾਰਿਆਂ ਨੂੰ ਆਪਣੇ ਦਫਤਰਾਂ ਅਤੇ ਫੈਕਟਰੀਆਂ ਆਦਿ ਨੂੰ ਵਾਸਤੂ-ਸ਼ਾਸਤਰ ਦੇ ਨਿਯਮਾਂ ਅਨੁਸਾਰ ਤੋੜ-ਭੰਨ ਕਰਕੇ ਦੁਬਾਰਾ ਉਸਾਰਨ ਦੀ ਸਲਾਹ ਦਿੰਦੇ ਹਨ ਅਤੇ ਸਲਾਹ ਦੇਣ ਦਾ ਲੱਖਾਂ ਰੁਪਇਆ ਹਥਿਆ ਰਹੇ ਹਨ।

ਫਰਜ਼ ਕਰੋ ਕਿਸੇ ਮਿੱਲ ਵਿਚ ਮਜ਼ਦੂਰਾਂ ਨੂੰ ਉਜਰਤ ਪੂਰੀ ਨਾ ਮਿਲਣ ਕਾਰਨ ਹੜਤਾਲ ਕਰਨੀ ਪੈਂਦੀ ਹੈ ਤਾਂ ਕੀ ਮਿੱਲ ਨੂੰ ਵਾਸਤੂ-ਸ਼ਾਸਤਰ ਅਨੁਸਾਰ ਮੁੜ-ਉਸਾਰਨ ਨਾਲ ਮਜ਼ਦੂਰ ਘੱਟ ਉਜਰਤ ਕਬੂਲ ਕਰ ਲੈਣਗੇ? ਕੋਈ ਵਪਾਰੀ ਕਿਸੇ ਅਜਿਹੇ ਇਲਾਕੇ ਵਿਚ ਜਿੱਥੇ ਕਿ 12 ਮਹੀਨੇ ਬਰਫ-ਬਾਰੀ ਹੁੰਦੀ ਰਹੇ, ਵਾਸਤੂ-ਸ਼ਾਸਤਰ ਅਨੁਸਾਰ ਦੁਕਾਨ ਉਸਾਰ ਕੇ ਪੱਖਿਆਂ ਦਾ ਕਾਰੋਬਾਰ ਸ਼ੁਰੂ ਕਰ ਦੇਵੇ ਤਾਂ ਕਿ ਉਸ ਨਾਲ ਉਥੇ ਬਰਫ-ਬਾਰੀ ਬੰਦ ਹੋ ਜਾਵੇਗੀ ਅਤੇ ਉਸਦੇ ਪੱਖਿਆਂ ਦੀ ਵਿਕਰੀ ਸ਼ੁਰੂ ਹੋ ਜਾਵੇਗੀ?

ਮੰਨ ਲਓ ਕਿ ਕਿਸੇ ਦਾ ਧੀ-ਪੁੱਤਰ ਆਪਣੀ ਪੜ੍ਹਾਈ ਵੱਲ ਧਿਆਨ ਨਾ ਦੇ ਰਿਹਾ ਹੋਵੇ, ਕੀ ਵਾਸਤੂ-ਸ਼ਾਸਤਰ ਦੇ ਨਿਯਮਾਂ ਅਧੀਨ ਉਸਾਰੇ ਗਏ ਪੜ੍ਹਾਈ-ਕਮਰੇ ਵਿਚ ਬੈਠਣ ਨਾਲ ਉਹ ਪ੍ਰੀਖਿਆ ਵਿਚ ਸਫਲ ਹੋ ਜਾਣਗੇ? ਮਰਦ ਆਪਣੀ ਤੀਵੀਂ ਨਾਲ ਜਾਂ ਤੀਵੀਂ ਆਪਣੇ ਮਰਦ ਨਾਲ ਬੇਵਫਾਈ ਕਰ ਰਹੀ ਹੋਵੇ ਅਤੇ ਰਿਸ਼ਤਾ ਟੁੱਟਣ ਦੇ ਕੰਢੇ ਆ ਪੁੱਜਾ ਹੋਵੇ ਤਾਂ ਕੀ ਵਾਸਤੂ-ਸ਼ਾਸਤਰ ਅਨੁਸਾਰ ਸਿਰਜਿਆ ਸੌਣ ਕਮਰਾ ਰਿਸ਼ਤੇ ਨੂੰ ਬਚਾ ਸਕੇਗਾ?

ਉੱਪਰ ਉਠਾਏ ਗਏ ਪ੍ਰਸ਼ਨਾਂ ਦੇ ਜੁਆਬ, ਕੁਝ ਇਕ ਮੌਕਾ-ਮੇਲ ਦੀਆਂ ਸੰਭਾਵਨਾਵਾਂ ਨੂੰ ਛੱਡ ਕੇ, ਤਕਰੀਬਨ ਨਾਂਹ-ਪੱਖੀ ਹੀ ਹੋਣਗੇ। ਇੱਟਾਂ, ਪੱਥਰਾਂ ਅਤੇ ਘਰੇਲੂ ਸਾਜੋ-ਸਮਾਨ ਦੀ ਕੋਈ ਵਿਸ਼ੇਸ਼ ਤਰਤੀਬ ਮਨੁੱਖਾਂ ਦੇ ਸੁਭਾਅ, ਆਚਾਰ-ਵਿਹਾਰ ਅਤੇ ਇਹਨਾਂ ਵਿਸ਼ੇਸ਼ਤਾਵਾਂ ਤੋਂ ਉਪਜੇ ਹਾਲਾਤਾਂ ਨੂੰ ਬਦਲ ਦੇਣ ਦੀ ਕੋਈ ਅਲੌਕਿਕ ਸ਼ਕਤੀ ਨਹੀਂ ਰਖਦੇ।

ਪਿਛਲੇ ਕੁਝ ਸਾਲਾਂ ਦੌਰਾਨ ਵੱਡੇ ਉਦਯੋਗਿਕ ਘਰਾਣਿਆਂ ਨੇ ਵਾਸਤੂ-ਸ਼ਾਸਤਰ ਨੂੰ ਅੰਧ-ਵਿਸ਼ਵਾਸ ਅਧੀਨ ਅਪਨਾਉਣਾ ਸ਼ੁਰੂ ਕਰ ਦਿੱਤਾ ਹੈ। ਇਹਨਾਂ ਉਦਯੋਗਿਕ ਘਰਾਣਿਆਂ ਵਿਚ ਟੀ.ਵੀ.ਐਸ., ਸਪਿੱਕ, ਓ.ਸੀ.ਐਮ. ਅਤੇ ਦਿਗਜ਼ਾਮ ਸੂਟਿੰਗ ਦੇ ਨਾਮ ਪ੍ਰਮੁੱਖ ਹਨ। ਇਹ ਉਦਯੋਗਿਕ ਘਰਾਣੇ ਕਈ ਦਹਾਕਿਆਂ ਤੋਂ ਬਜ਼ਾਰ ਵਿਚ ਆਪਣੀ ਪਕੜ ਮਜ਼ਬੂਤ ਕਰ ਰਹੇ ਹਨ। ਪਰ ਹੁਣ ਇਹ ਘਰਾਣੇ ਆਪਣੇ ਦਫਤਰ, ਫੈਕਟਰੀਆਂ ਅਤੇ ਰਿਹਾਇਸ਼ਗਾਹਾਂ ਨੂੰ ਵਾਸਤੂ-ਸ਼ਾਸਤਰ ਅਧੀਨ ਮੁੜ-ਉਸਾਰ ਰਹੇ ਹਨ। ਕੀ ਇਹਨਾਂ ਅਦਾਰਿਆਂ ਆਦਿ ਵਿਚ ਕੰਮ ਕਰ ਚੁੱਕੇ ਅਤੇ ਕੰਮ ਕਰ ਰਹੇ ਕਰਮਚਾਰੀਆਂ ਦਾ ਵਧ ਰਹੇ ਕਾਰੋਬਾਰ ਅਤੇ ਮੁਨਾਫੇ ਵਿਚ ਕੋਈ ਯੋਗਦਾਨ ਨਹੀਂ? ਕੀ ਇਹ ਲੋਕ ਇਕ ਅੰਧ-ਵਿਸ਼ਵਾਸ ਦੀ ਜਕੜ ਵਿਚ ਆ ਕੇ ਆਪਣੇ ਬਜ਼ੁਰਗਾਂ ਦੀ ਦਿਆਨਤਦਾਰੀ ਅਤੇ ਮਿਹਨਤ ਨੂੰ ਛੁਟਿਆ ਨਹੀਂ ਰਹੇ ਹਨ?

ਪਿੱਛੇ ਜਿਹੇ ਮਦਰਾਸ ਦੇ ਇਕ ਵਾਸਤੂ-ਸ਼ਾਸਤਰੀ ਨਾਗੇਸ਼ਵਰਾ ਗੁੱਲਾਪੱਲੀ ਨੇ ਕਿਹਾ ਕਿ ਭਾਰਤ ਦਾ ਸੰਸਦ ਭਵਨ ਛੇਤੀ ਤੋਂ ਛੇਤੀ ਤੋੜ ਦੇਣਾ ਚਾਹੀਦਾ ਹੈ ਕਿਉਂਕਿ ਦੇਸ਼ ਦੀਆਂ ਮੁਸ਼ਕਲਾਂ ਦਾ ਕਾਰਨ ਸੰਸਦ ਭਵਨ ਦੀ ਇਮਾਰਤ ਦਾ ਗੋਲ ਆਕਾਰ ਹੈ। ਇਹ ਇਮਾਰਤ ਵਰਗਾਕਾਰ ਜਾਂ ਆਇਤਕਾਰ ਹੋਣੀ ਚਾਹੀਦੀ ਹੈ ਅਤੇ ਇਸ ਦੇ ਉੱਤਰੀ ਅਤੇ ਪੂਰਬੀ ਕੋਨੇ ਵਿਚ ਇਕ ਇਕ ਦਰਵਾਜ਼ਾ ਹੋਣਾ ਚਾਹੀਦਾ ਹੈ। ਕੋਈ ਇਸ ਸ੍ਰੀਮਾਨ ਜੀ ਨੂੰ ਪੁੱਛੇ ਕਿ ਦੇਸ਼ ਦੀਆਂ ਮੁਸ਼ਕਲਾਂ ਦਾ ਕਾਰਨ ਸੰਸਦ ਭਵਨ ਦੀ ਇਮਰਾਤਸਾਜ਼ੀ ਕਿਸ ਤਰ੍ਹਾਂ ਹੋ ਸਕਦੀ ਹੈ? ਜੇ ਉਹ ਇਹ ਗੱਲ ਆਖਦੇ ਕਿ ਦੇਸ਼ ਦੀਆਂ ਮੁਸ਼ਕਲਾਂ ਵਿਚ ਬਹੁਤੀਆਂ ਦਾ ਕਾਰਨ ਸੰਸਦ ਭਵਨ ਅੰਦਰ ਘੜੀਆਂ ਜਾ ਰਹੀਆਂ ਨੀਤੀਆਂ ਹਨ ਤਾਂ ਗੱਲ ਸਭ ਦੀ ਸਮਝ ਵਿਚ ਆ ਸਕਦੀ ਸੀ ਪ੍ਰੰਤੂ ਅੰਧ-ਵਿਸ਼ਵਾਸੀ ਸੋਚ ਕਦੇ ਵੀ ਵਿਗਿਆਨਕ ਸੋਚ ਅਤੇ ਲੋਕ ਪੱਖੀ ਸੋਚ ਦਾ ਬਦਲ ਨਹੀਂ ਹੋ ਸਕਦੀ। ਸਮੇਂ ਦੀ ਮੰਗ ਹੈ ਕਿ ਅਜਿਹੇ ਅੰਧ ਵਿਸ਼ਵਾਸਾਂ ਨੂੰ ਸਮਾਜ ਵਿੱਚੋਂ ਮੁਕੰਮਲ ਰੂਪ ਵਿਚ ਨਿਖੇੜਿਆ ਜਾਵੇ ।

# ਤਰਕ ਤੇ ਪਾਖੰਡ ਦੇ ਆਹਮੋ ਸਾਹਮਣੇ ਹੋਣ ਤੇ

## ਦੋ ਜੋਤਸ਼ੀਆਂ ਨੇ ਲਿਖਤੀ ਮੁਆਫੀ ਮੰਗੀ :

ਸੁਨਾਮ ਦੇ ਲੋਕਾਂ ਨਾਲ ਕਈ ਸਾਲਾਂ ਤੋਂ ਗਣਿਤ ਜੋਤਿਸ਼ ਦੇ ਨਾਮ ਉਪਰ ਠੱਗੀਆਂ ਮਾਰ ਕੇ ਮੋਟੀਆਂ ਰਕਮਾਂ ਬਟੋਰਨ ਵਾਲੇ ਦੋ ਜੋਤਿਸ਼ੀਆਂ ਨੇ ਲਿਖਤੀ ਮੁਆਫੀਨਾਮਾ ਕਰਕੇ ਅਤੇ ਅੱਗੇ ਤੋਂ ਠੱਗੀ ਦਾ ਧੰਦਾ ਬੰਦ ਕਰਨ ਦਾ ਵਾਅਦਾ ਕਰਕੇ ਖਹਿੜਾ ਛੁਡਵਾਇਆ। ਹੋਇਆ ਇਸ ਤਰਾਂ ਕਿ ਸਥਾਨਕ ਪੁਰਾਣੀ ਅਨਾਜ ਮੰਡੀ ਵਿਚ ਆੜ੍ਹਤ ਦਾ ਕਾਰੋਬਾਰ ਕਰਨ ਵਾਲੇ ਸ਼੍ਰੀ ਬਨਾਰਸੀ ਦਾਸ ਕੋਲ ਪਿਛਲੇ ਸਾਲ ਕੀਮਤ ਸਿੰਘ ਪੁਤਰ ਪੂਰਨ ਸਿੰਘ ਵਾਸੀ ਤ੍ਰਿਪੜੀ, ਪਟਿਆਲਾ ਇੱਕ ਜੋਤਿਸ਼ੀ ਦੇ ਭੇਸ ਵਿੱਚ ਆਇਆ ਤੇ ਗਣਿਤ ਜੋਤਿਸ਼ ਦੇ ਨਾਮ ਪਰ ਕੁਝ ਅੰਕ ਗਣਿਤ ਤੇ ਟ੍ਰਿਕ ਦਿਖਾ ਕੇ ਉਸ ਨੂੰ ਆਪਣੇ ਪਿੱਛੇ ਲਾਉਣ ਉਪਰੰਤ ਡਰਾਉਂਦੇ ਹੋਇਆ ਕਿਹਾ ਕਿ ਤੁਹਾਡੇ ਉੱਪਰ ਬਹੁਤ ਮਾੜਾ ਸਮਾਂ ਆਉਣ ਵਾਲਾ ਹੈ ਜਿਸ ਦਾ ਉਪਾਅ ਕਰਨਾ ਪਵੇਗਾ। ਉਪਾਅ ਕਰਨ ਦੇ ਨਾਮ ਤੇ ਉਸ ਪਾਖੰਡੀ ਨੇ ਬਨਾਰਸੀ ਦਾਸ ਤੋਂ 2100/- ਰੁਪਿਆ ਬਟੋਰ ਲਿਆ ਲੇਕਿਨ ਇਸ 'ਉਪਾਅ' ਨਾਲ ਬਨਾਰਸੀ ਦਾਸ ਨੂੰ ਕੋਈ ਫਾਇਦਾ ਨਹੀਂ ਹੋਇਆ ਜਦੋਂ ਕਿ ਪਾਖੰਡੀ ਜੋਤਿਸ਼ੀ 2100/- ਰੁਪਏ ਲੈ ਕੇ ਤੁਰਦਾ ਬਣਿਆ।

ਮਿਤੀ 30.6.2005 ਨੂੰ ਦੁਬਾਰਾ ਫਿਰ ਉਕਤ ਪਾਖੰਡੀ ਜੋਤਿਸ਼ੀ ਕੀਮਤ ਸਿੰਘ ਆਪਣੇ ਇੱਕ ਹੋਰ ਪਾਖੰਡੀ ਜੋਤਿਸ਼ੀ ਸਾਥੀ ਸੰਤੋਖ ਸਿੰਘ ਪੁਤਰ ਦਰਬਾਰਾ ਸਿੰਘ ਵਾਸੀ ਅਬਚਲ ਨਗਰ, ਪਟਿਆਲਾ ਨੂੰ ਨਾਲ ਲੈ ਕੇ ਹੋਰ ਰਕਮ ਬਟੋਰਨ ਦੀ ਨੀਅਤ ਨਾਲ ਉਕਤ ਬਨਾਰਸੀ ਦਾਸ ਪਾਸ ਆ ਗਿਆ ਅਤੇ ਪਹਿਲੀ ਰਾਮ ਕਹਾਣੀ ਫਿਰ ਸ਼ੁਰੂ ਕਰ ਦਿੱਤੀ ਤੇ ਦਕਸ਼ਣਾ ਵਜੋਂ ਹੋਰ ਰਕਮ ਦੀ ਮੰਗ ਕੀਤੀ। ਪਹਿਲਾਂ ਤੋਂ ਹੀ ਸੱਟ ਖਾਈ ਬੈਠੇ ਬਨਾਰਸੀ ਦਾਸ ਨੇ ਤੁਰੰਤ ਟੈਲੀਫੋਨ ਰਾਹੀਂ ਸੀ.ਪੀ.ਆਈ. (ਐਮ.) ਦੇ ਸੁਨਾਮ ਦੇ ਸੈਕਟਰੀ ਡਾ. ਓਮ ਪ੍ਰਕਾਸ਼ ਹੋਰਾਂ ਨੂੰ ਬੁਲਾ ਲਿਆ ਅਤੇ ਦੋਵਾਂ ਜੋਤਿਸ਼ੀਆਂ ਨੂੰ ਸਥਾਨਕ ਪੁਲੀਸ ਦੇ ਹਵਾਲੇ ਕਰ ਦਿੱਤੀ। ਸਿਟੀ ਥਾਣਾ ਸੁਨਾਮ ਵਿਖੇ ਉਨਾਂ ਪਾਖੰਡੀ ਜੋਤਿਸ਼ੀਆਂ ਨੇ ਅੰਕ ਗਣਿਤ ਨਾਲ ਸਬੰਧਤ ਇੱਕ ਦੋ ਹੈਰਾਨ ਕਰਨ ਵਾਲੇ ਟ੍ਰਿਕ ਦਿਖਾ ਕੇ ਥਾਣਾ ਇੰਚਾਰਜ ਅਤੇ ਹੋਰ ਮੁਲਾਜਮਾਂ ਨੂੰ ਚੱਕਰ ਵਿਚ ਪਾ ਕੇ ਆਪਣਾ ਪ੍ਰਭਾਵ ਕਾਇਮ ਕਰ ਲਿਆ, ਪਰੰਤੂ ਸਭ ਦੇ ਸਾਹਮਣੇ ਉਹੀ ਅੰਕਾਂ ਦੇ ਟ੍ਰਿਕ ਵਿਖਾਉਣ ਨਾਲ ਉਹਨਾਂ ਦੀ ਪੋਲ ਖੋਲ੍ਹਣ ਤੋਂ ਬਾਅਦ ਉਕਤ ਪਾਖੰਡੀਆਂ ਵਿਗਿਆਨਕ ਨਜਰੀਏ ਤੋਂ ਐਡਵੋਕੇਟ ਹਰਿੰਦਰ ਲਾਲੀ, ਪਦਮ ਕੁਮਾਰ ਆਦਿ ਤਰਕਸ਼ੀਲਾਂ ਨੇ ਜਦੋਂ ਚੈਲਿੰਜ ਕੀਤਾ ਕਿ ਤਰਕਸ਼ੀਲ ਸੁਸਾਇਟੀ ਦੀ ਜੋਤਿਸ਼ੀਆਂ ਨਾਲ ਸਬੰਧਤ ਸ਼ਰਤ ਪੂਰੀ ਕਰਕੇ 5 ਲੱਖ ਰੁਪਏ ਦਾ ਇਨਾਮ ਜਿੱਤ ਕੇ ਵਿਖਾਓ ਤਾਂ ਦੋਵੇਂ ਜੋਤਿਸ਼ੀਆਂ ਨੇ ਦੋਵੇਂ ਹੱਥ ਖੜ੍ਹੇ ਕਰ ਕੇ ਮੰਨਿਆ ਕਿ ਉਨ੍ਹਾਂ ਪਾਸ ਕੋਈ ਵਿੱਦਿਆ ਜਾਂ ਗੁਰ ਨਹੀਂ ਹੈ, ਇਸ ਉਪਰੰਤ ਉਨ੍ਹਾਂ ਨੇ ਲਿਖਤੀ ਮੁਆਫੀਨਾਮਾ ਲਿਖ ਕੇ ਦਿੱਤਾ, ਅੱਗੇ ਤੋਂ ਇਸ ਠੱਗੀ ਦੇ ਧੰਦੇ ਨੂੰ ਬੰਦ ਕਰਨ ਦਾ ਵਾਅਦਾ ਕੀਤਾ ਤੇ ਹੇਰਾਫੇਰੀ ਨਾਲ ਬਟੋਰੇ ਹੋਏ ਸਾਰੇ ਰੁਪਏ ਵਾਪਸ ਕੀਤੇ। ਭੀੜ ਨੇ ਇਹਨਾਂ ਪਾਖੰਡੀ ਜੋਤਿਸ਼ੀਆਂ ਦਾ ਪਰਦਾਫਾਸ਼ ਹੁੰਦਾ ਆਪਣੀ ਅੱਖੀਂ ਵੇਖਿਆ।

## ਢੌਂਗੀ ਦਾ ਪਰਦਾ ਫਾਸ਼

"ਤਰਕਸ਼ੀਲਾਂ ਨੇ ਗੱਡ 'ਤੀ ਝੰਡੀ, ਭੱਜਣ ਲੱਗ ਪਏ ਸਾਧ ਪਾਖੰਡੀ" ਜੀ ਹਾਂ, ਇਹ ਗੱਲ ਉਸ ਵੇਲੇ ਬਿਲਕੁਲ ਸੱਚ ਸਾਬਤ ਹੋ ਗਈ ਜਦੋਂ ਨੇੜਲੇ ਪਿੰਡ ਨੰਗਲੇ ਵਿਖੇ ਕਰੀਬ ਦੋ ਸਾਲ ਪਹਿਲਾਂ ਉਸਾਰੇ ਗਏ ਇੱਕ ਪੀਰਖਾਨੇ ਵਿਚ 41 ਦਿਨ ਇੱਕੋ ਲੱਤ ਉਪਰ ਖੜ੍ਹ ਕੇ ਭਗਤੀ ਕਰਕੇ ਗੈਬੀ ਸ਼ਕਤੀਆਂ ਹਾਸਲ ਕਰਨ ਦਾ ਢੌਂਗ ਰਚਨ ਵਾਲੇ ਪਾਖੰਡੀ ਸਾਧ ਜੰਟੇ ਨੂੰ ਤਰਕਸ਼ੀਲਾਂ ਵਲੋਂ ਸ਼ਰੇਆਮ ਚੁਣੌਤੀ ਦਿੱਤੀ ਗਈ ਜਿਸ ਦੇ ਸਿੱਟੇ ਵਜੋਂ ਉਹ ਢੌਂਗੀ ਸਾਧ ਆਪਣੇ ਚੇਲਿਆਂ ਸਮੇਤ ਰਫੂ ਚੱਕਰ ਹੋ ਗਿਆ।

ਆਪਣੇ ਆਪ ਨੂੰ ਜੋਗਿੰਦਰ ਪੁਰੀ ਚੇਲਾ ਭੋਲਾ ਪੁਰੀ ਕਹਾਉਣ ਵਾਲੇ ਜੰਟੇ ਨਾਮ ਦੇ ਢੌਂਗੀ ਸਾਧ ਨੇ 5-6 ਓਪਰੇ ਵਿਅਕਤੀਆਂ ਨਾਲ ਪਿੰਡ ਨੰਗਲੇ ਦੇ ਉਕਤ ਪੀਰਖਾਨੇ ਵਿਖੇ ਇੱਕੋ ਲੱਤ ਤੇ ਖੜ੍ਹਕੇ ਲਗਾਤਾਰ 41 ਦਿਨ ਭਗਤੀ ਕਰਨ ਦਾ ਪ੍ਰਪੰਚ ਰਚਿਆ, ਜਿਸ ਤੋਂ ਪ੍ਰਭਾਵਤ ਹੋ ਕੇ ਕੁਝ ਦੜ੍ਹਾ ਸੱਟਾ ਲਾਉਣ ਦੇ ਸ਼ੌਕੀਨ ਸ਼ਾਮ ਦੇ ਸਮੇਂ ਅਤੇ ਕੁਝ ਮਾਈਆਂ ਸਵੇਰੇ ਅਤੇ ਦਿਨੇ ਮੱਥਾ ਟੇਕਣ ਲੱਗ ਪਈਆਂ। ਜਿਸ ਦਾ ਗੰਭੀਰ ਨੋਟਿਸ ਲੈਂਦੇ ਹੋਏ ਤਰਕਸ਼ੀਲ ਇਕਾਈ ਸੁਨਾਮ ਦੇ ਹਰਿੰਦਰ ਲਾਲੀ ਐਡਵੋਕੇਟ ਅਤੇ ਲਾਭ ਸਿੰਘ ਛਾਜਲਾ ਦੀ ਅਗਵਾਈ ਵਿਚ ਸਾਰੇ ਮਾਮਲੇ ਦੀ ਪੜਤਾਲ ਕੀਤੀ ਜਿਸ ਦੌਰਾਨ ਸਾਹਮਣੇ ਆਇਆ ਕਿ ਇਹ ਸਾਧ ਭਗਤੀ ਦੇ ਨਾਮ ਤੇ 'ਕੁਝ ਹੋਰ ਹੀ' ਕਰਨ ਜਾ ਰਿਹਾ ਹੈ ਜਿਸ ਦੇ ਮੋਬਾਈਲ ਦੀ ਵਰਤੋਂ ਦੜੇ ਸੱਟੇ ਜਾਂ ਹੋਰ ਗੈਰ ਸਮਾਜਕ ਧੰਦੇ ਲਈ ਕੀਤੀ ਜਾਂਦੀ ਹੈ ਕਿਉਂ ਕਿ ਇਹ ਸਾਧ ਅਕਸਰ ਹੀ ਇਕਾਂਤ ਵਿਚ ਮੋਬਾਈਲ ਫੋਨ ਤੇ ਗੱਲਾਂ ਕਰਦਾ ਰਹਿੰਦਾ ਸੀ। ਇਸਤੋਂ ਬਿਨਾਂ ਰਾਤ ਨੂੰ ਇੱਕ ਲੱਤ ਤੇ ਖੜ੍ਹਨ ਦੀ ਬਜਾਏ ਬਿਸਤਰੇ ਤੇ ਸੁੱਤਾ ਪਿਆ ਦੇਖਿਆ ਗਿਆ। ਜਿੱਥੇ ਇਸ ਸਾਧ ਨੂੰ ਕੋਈ ਵੀ ਚਮਤਕਾਰ ਦਿਖਾਉਣ ਲਈ ਸਿੱਧਾ ਵੰਗਾਰਿਆ ਗਿਆ। ਉਥੇ ਆਮ ਲੋਕਾਈ ਨੂੰ ਇਸ ਪਾਖੰਡ ਵਾਦ ਖਿਲਾਫ ਆਵਾਜ਼ ਉਠਾਉਣ ਲਈ ਪ੍ਰੇਰਿਤ ਕਰਨ ਵਾਸਤੇ ਪਿੰਡ ਨੰਗਲਾ ਵਿੱਚ ਵੱਡੀ ਗਿਣਤੀ ਵਿਚ ਪੋਸਟਰ ਲਗਾਏ ਗਏ। ਪੁਲਿਸ ਪਾਸ ਵੀ ਪਹੁੰਚ ਕੀਤੀ ਗਈ। ਜਦੋਂ ਤਰਕਸ਼ੀਲਾਂ ਦੇ ਚੈਲਿੰਜ ਦਾ ਸਾਹਮਣਾ ਕਰਨ ਦੀ ਬਜਾਏ ਚੁਪ ਚੁਪੀਤਾ ਟੈਂਪੂ ਵਿਚ ਸਮਾਨ ਲੱਦ ਕੇ ਨੌਂ ਦੋ ਗਿਆਰਾਂ ਹੋ ਗਿਆ। ਇਸ ਮਾਮਲੇ ਦੀ ਇਲਾਕੇ ਵਿਚ ਪੂਰੀ ਚਰਚਾ ਹੋ ਰਹੀ ਹੈ ਕਿ ਤਰਕਸ਼ੀਲਾਂ ਨੇ ਲੋਕਾਂ ਨੂੰ ਨਵੇਂ ਭਰਮ ਜਾਲ ਵਿਚ ਫਸਣ ਤੋਂ ਬਚਾ ਲਿਆ ਹੈ। ਇਸ ਵਿਚ ਹੋਰਨਾਂ ਤੋਂ ਇਲਾਵਾ ਗੁਰਪ੍ਰੀਤ ਬਾਵਾ, ਡਾ. ਭੂਰਾ ਸਿੰਘ, ਨਿਰਭੈ ਸਿੰਘ, ਟੀਨਾ, ਚਰਨਾਂ ਆਦਿ ਨੌਜਵਾਨਾਂ ਦਾ ਵਿਸ਼ੇਸ਼ ਯੋਗਦਾਨ ਰਿਹਾ।

**ਰਿਪੋਰਟਾਂ : ਹਰਿੰਦਰ ਲਾਲੀ, ਐਡਵੋਕੇਟ, ਸੁਨਾਮ**



# ਜਿੱਥੇ ਦੇਵਤੇ ਸ਼ਰਾਬ ਪੀਂਦੇ ਹਨ

## ਅਲੋਕ ਪ੍ਰਕਾਸ਼ ਅਤੁਲ

ਧਰਮ ਦੇ ਛੋਟੇ ਛੋਟੇ ਕੇਂਦਰ ਨਾ ਕੇਵਲ ਅੰਧ-ਵਿਸ਼ਵਾਸ ਨੂੰ ਵਧਾਉਣ ਦਾ ਕੰਮ ਕਰਦੇ ਹਨ ਸਗੋਂ ਇਸ ਦੇ ਆਸਰੇ ਭ੍ਰਿਸ਼ਟਾਚਾਰ ਨੂੰ ਵਧਣ ਫੁੱਲਣ ਦਾ ਭਰਪੂਰ ਮੌਕਾ ਮਿਲਦਾ ਹੈ। ਦੁੱਖ ਤਾਂ ਇਹ ਹੈ ਕਿ ਪੜ੍ਹੇ ਲਿਖੇ ਲੋਕ ਅਤੇ ਧਰਮ-ਨਿਰਪੱਖ ਸਰਕਾਰ ਵੀ ਅਜਿਹੇ ਧਰਮ ਕੇਂਦਰਾਂ ਨੂੰ ਸ਼ਰਨ ਦਿੰਦੀ ਹੈ।

ਉਜੈਨ ਤੋਂ ਚਾਰ ਕਿਲੋਮੀਟਰ ਦੂਰ ਭੈਰਵਗੜ੍ਹ ਵਿਚ ਕਾਲ ਭੈਰਵ ਦਾ ਮੰਦਰ ਅਜਿਹੇ ਹੀ ਧਰਮ ਕੇਂਦਰਾਂ ਵਿਚੋਂ ਹੈ ਜਿੱਥੇ ਕੁਝ ਸੰਗਿਠਤ ਲੋਕਾਂ ਦਾ ਗਿਰੋਹ ਹਰ ਰੋਜ਼ ਹਜ਼ਾਰਾਂ ਲੋਕਾਂ ਨੂੰ ਮੂਰਖ ਬਣਾ ਕੇ ਆਪਣਾ ਉੱਲੂ ਸਿੱਧਾ ਕਰ ਰਿਹਾ ਹੈ।

ਕਾਲ ਭੈਰਵ ਮੰਦਰ ਵਿਚ ਲਗਭਗ ਚਾਰ ਫੁੱਟ ਉੱਚੀ ਇਕ ਮੂਰਤੀ ਹੈ। ਕਿਹਾ ਜਾਂਦਾ ਹੈ ਕਿ ਪੁਰਾਣ ਗ੍ਰੰਥਾਂ ਵਿਚ ਵਰਣਤ ਇਹ ਮੂਰਤੀ ਕਾਲ ਭੈਰਵ ਦੀ ਹੈ। ਇਸ ਮੂਰਤੀ ਨੂੰ ਪੁਜਾਰੀ ਰਾਹੀਂ ਸਾਰਾ ਦਿਨ ਸ਼ਰਾਬ ਪਿਲਾਈ ਜਾਂਦੀ ਹੈ ਅਤੇ ਭਗਤਾਂ ਨੂੰ ਵੀ ਸ਼ਰਾਬ ਦਾ ਪ੍ਰਸ਼ਾਦ ਵੰਡਿਆ ਜਾਂਦਾ ਹੈ। ਇਸ ਮੰਦਰ ਦੇ ਆਸ ਪਾਸ ਸ਼ਰਾਬ ਦੀਆਂ ਦੁਕਾਨਾਂ ਹਨ ਜਿੱਥੋਂ ਲੋਕ ਕਈ ਕਈ ਬੋਤਲਾਂ ਸ਼ਰਾਬ ਖਰੀਦ ਕੇ ਮੰਦਰ ਵਿਚ ਚੜ੍ਹਾਉਂਦੇ ਅਤੇ ਪੀਣ-ਪਿਆਉਣ ਲਈ ਲੈ ਜਾਂਦੇ ਹਨ।

ਮੰਦਰ ਦਾ ਪੁਜਾਰੀ ਭਗਤਾਂ ਰਾਹੀਂ ਲਿਆਂਦੀ ਸ਼ਰਾਬ ਨੂੰ ਇਕ ਪਲੇਟ ਵਿਚ ਪਾਉਂਦਾ ਹੈ ਅਤੇ ਇਸ ਨੂੰ ਮੂਰਤੀ ਦੇ ਮੂੰਹ ਨੇੜੇ ਲਿਆ ਕੇ ਇਸ ਤਰ੍ਹਾਂ ਛਲਕਾਉਂਦਾ ਹੈ ਕਿ ਲੋਕ ਸਮਝਦੇ ਹਨ ਕਿ ਮੂਰਤੀ ਨੇ ਸ਼ਰਾਬ ਪੀ ਲਈ। ਪਲੇਟ ਤੇ ਬੋਤਲ ਦੀ ਬਚੀ ਸ਼ਰਾਬ ਪ੍ਰਸ਼ਾਦ ਦੇ ਰੂਪ ਵਿਚ ਉੱਥੇ ਹਾਜ਼ਰ ਲੋਕਾਂ ਵਿਚ ਵੰਡ ਦਿੱਤੀ ਜਾਂਦੀ ਹੈ। ਕੁਝ ਲੋਕ ਪ੍ਰਸ਼ਾਦ ਦੇ ਨਾਂ 'ਤੇ ਪੂਰੀ ਦੀ ਪੂਰੀ ਬੋਤਲ ਉਥੇ ਹੀ ਪੀ ਜਾਂਦੇ ਹਨ। ਇਸ ਤਰ੍ਹਾਂ ਸ਼ਰਾਬ ਵੇਚਣ ਵਾਲੇ ਤੇ ਪਿਆਕੜਾਂ ਦੀ ਧਰਮ ਦੇ ਨਾਂ 'ਤੇ ਪੂਰਾ ਸਾਲ ਚਾਂਦੀ ਰਹਿੰਦੀ ਹੈ।

ਭੋਲੇ-ਭਾਲੇ ਲੋਕਾਂ ਵਿਚ ਖ਼ਬਰ ਫੈਲਾਈ ਜਾਂਦੀ ਹੈ ਕਿ ਕਾਲ ਭੈਰਵ ਦੀ ਮੂਰਤੀ ਪਾਸ ਪੁਜਾਰੀ ਸ਼ਰਾਬ ਰੱਖ ਕੇ ਮੰਤਰ ਉਚਾਰਦਾ ਹੈ। ਇਸ ਤੋਂ ਬਾਅਦ ਸ਼ਰਾਬ ਨਾਲ ਭਰੀ ਪਲੇਟ ਜਿਉਂ ਹੀ ਉਹ ਕਾਲ ਭੈਰਵ ਦੀ ਮੂਰਤੀ ਦੇ ਮੂੰਹ ਨਾਲ ਲਗਾਉਂਦਾ ਹੈ, ਸ਼ਰਾਬ ਅਦਿੱਖ ਸ਼ਕਤੀ ਨਾਲ ਗਾਇਬ ਹੋ ਜਾਂਦੀ ਹੈ। ਇਉਂ ਅਖੌਤੀ ਤੌਰ 'ਤੇ ਮੂਰਤੀ ਦਰਜਨਾਂ ਬੋਤਲਾਂ ਸ਼ਰਾਬ ਪੀ ਜਾਂਦੀ ਹੈ। ਅਸਲ ਵਿਚ ਮੰਦਰ ਦਾ ਉਹ ਭਾਗ ਜਿੱਥੇ ਸ਼ਰਾਬ ਪੀਣ ਵਾਲੀ ਮੂਰਤੀ ਸਥਾਪਤ ਹੈ, ਘੱਟ ਰੌਸ਼ਨੀ ਵਾਲਾ ਭੀੜਾ ਜਿਹਾ ਕਮਰਾ ਹੈ। ਉਥੇ ਭਗਤਾਂ ਦੀ ਭੀੜ ਇੰਨੀ ਜ਼ਿਆਦਾ ਹੁੰਦੀ ਹੈ ਕਿ ਧੱਕਾ-ਮੁੱਕੀ ਦੇ ਦਰਮਿਆਨ ਜਦੋਂ ਪੁਜਾਰੀ ਸ਼ਰਾਬ ਦੀ ਪਲੇਟ ਮੂਰਤੀ ਉਤੇ ਵਗਾ ਦਿੰਦਾ ਹੈ, ਪਤਾ ਹੀ ਨਹੀਂ ਲਗਦਾ।

ਵਿਗਿਆਨਕ ਸੋਚ ਰੱਖਣ ਵਾਲੇ ਤਾਂ ਇਸ ਨੂੰ ਮੁੱਢ ਤੋਂ ਹੀ ਖਾਰਜ ਕਰਦੇ ਹਨ। ਉਹ ਦਸਦੇ ਹਨ ਕਿ ਮੂਰਤੀ ਦੇ ਮੂੰਹ ਲਾਗੇ ਜਦ ਪਲੇਟ ਰੱਖੀ ਜਾਂਦੀ ਹੈ ਤਾਂ ਇਕ ਹੀ ਤਰ੍ਹਾਂ ਦੇ ਅਣੂਆਂ ਵਿਚ ਖਿੱਚ-ਬਲ ਪੈਦਾ ਹੁੰਦਾ ਹੈ, ਇਸ ਨੂੰ ਏਡਹੈਸਿਵ ਫੋਰਸ ਆਖਦੇ ਹਨ। ਕਿਉਂਕਿ ਮੂਰਤੀ ਦੇ ਮੂੰਹ ਤੇ ਪਹਿਲਾਂ ਹੀ ਸ਼ਰਾਬ ਲੱਗੀ ਹੁੰਦੀ ਹੈ ਅਤੇ ਪਲੇਟ ਦੀ ਸ਼ਰਾਬ ਨੂੰ ਉਸ ਨਾਲ ਲਗਾਇਆ ਜਾਂਦਾ ਹੈ। ਇਸ ਕਾਰਨ ਇੱਥੇ ਖਿੱਚ-ਤਣਾਅ ਪੈਦਾ ਹੁੰਦਾ ਹੈ ਅਤੇ ਸ਼ਰਾਬ ਮੂਰਤੀ ਨਾਲ ਲੱਗ ਕੇ ਡਿੱਗਣ ਲਗਦੀ ਹੈ। ਹਾਜ਼ਰ ਲੋਕਾਂ ਦੇ ਮਨ ਵਿਚ ਇਹ ਪਹਿਲਾਂ ਤੋਂ ਹੀ ਧਾਰਨਾ ਬਣੀ ਹੁੰਦੀ ਹੈ ਕਿ ਮੂਰਤੀ ਸ਼ਰਾਬ ਪੀਂਦੀ ਹੈ, ਇਸ ਕਾਰਨ ਉਨ੍ਹਾਂ ਨੂੰ ਇਸ ਤਣਾਅ ਵਾਲੀ ਗੱਲ ਦਾ ਪਤਾ ਹੀ ਨਹੀਂ ਲਗਦਾ।

ਕਮਰੇ ਦੀ ਘੱਟ ਰੌਸ਼ਨੀ, ਫੁੱਲਾਂ ਦੇ ਕੱਪੜਿਆਂ ਨਾਲ ਲੱਦੀ ਲਾਲ ਮੂਰਤੀ, ਅਤੇ ਉਪਰੋਂ ਅੰਨ੍ਹੀ ਭਗਤੀ, ਕੁੱਲ ਮਿਲਾ ਕੇ ਅਜਿਹਾ ਵਾਤਾਵਰਣ ਸਿਰਜਿਆ ਹੁੰਦਾ ਹੁੰਦਾ ਹੈ ਕਿ ਮੂਰਤੀ ਦੇ ਸ਼ਰਾਬ ਪੀਣ ਦਾ ਅਸਲੀ ਭੇਦ ਹੀ ਨਹੀਂ ਖੁੱਲ ਸਕਦਾ।

ਲੋਕਾਂ ਨੂੰ ਧਰਮ ਦੇ ਨਾਂ 'ਤੇ ਇਸ ਤਰ੍ਹਾਂ ਦੇ ਚਮਤਕਾਰ ਵਿਖਾਉਣਾ ਕਾਨੂੰਨ ਦੀ ਸਿੱਧੀ ਉਲੰਘਣਾ ਹੈ। ਪਰ ਮੱਧ ਪ੍ਰਦੇਸ਼ ਦੇ ਜ਼ਿਆਦਾ ਮੰਤਰੀ, ਨੇਤਾ, ਅਫਸਰ ਖੁਦ ਇਸ ਮੂਰਤੀ ਨੂੰ ਸ਼ਰਾਬ ਪਿਆਉਣ ਲਈ ਭੈਰਵ ਗੜ੍ਹ ਆਉਂਦੇ ਹਨ ਤਾਂ ਫਿਰ ਕਾਨੂੰਨ ਦੀ ਰੱਖਿਆ ਦਾ ਕੀ ਬਣੇਗਾ ?

ਕੁਝ ਭਗਤਾਂ ਤੇ ਆਸ-ਪਾਸ ਦੇ ਦੁਕਾਨਦਾਰੀ ਕਰਦੇ ਦਰਜਨਾਂ ਲੋਕਾਂ ਦਾ ਇਹ ਦਾਅਵਾ ਹੈ ਕਿ ਮੂਰਤੀ ਸ਼ਰਾਬ ਪੀਂਦੀ ਹੈ। ਉਨ੍ਹਾਂ ਨੇ ਇਹ ਵੀ ਆਖਿਆ ਕਿ ਕਈ ਲੋਕਾਂ ਨੇ ਇਸ ਦਾ ਰਹੱਸ ਜਾਣਨ ਦਾ ਯਤਨ ਕੀਤਾ ਪਰ ਉਹ ਸਫਲ ਨਹੀਂ ਹੋ ਸਕੇ। ਇਸ ਰਹੱਸ ਦੀ ਜਾਂਚ ਕਰਨ ਵਾਲਿਆਂ ਨੇ ਜਦ ਭਗਤਾਂ ਤੋਂ ਕਿਸੇ ਇਕ ਵਿਅਕਤੀ ਦਾ ਨਾਂ ਪੁੱਛਿਆ ਤਾਂ ਉਹ ਕਹਿੰਦੇ ਸਨ ਕਿ ਸੈਂਕੜਿਆਂ ਨੇ ਮੂਰਤੀ ਨੂੰ ਸ਼ਰਾਬ ਪੀਂਦੇ ਵੇਖਿਆ ਹੈ ਪਰ ਕੋਈ ਵੀ ਕਿਸੇ ਇਕ ਵਿਅਕਤੀ ਦਾ ਨਾਂ ਨਹੀਂ ਦੱਸ ਸਕਿਆ।

ਅਜ ਜਦੋਂ ਮਨੁੱਖ ਮੰਗਲ ਉਪਰ ਬਸਤੀਆਂ ਵਸਾਉਣ ਦੀ ਤਿਆਰੀ ਕਰ ਰਿਹਾ ਹੈ ਤਾਂ ਅਜਿਹੀਆਂ ਘਟਨਾਵਾਂ ਤੇ ਗੋਰਖ ਧੰਦੇ ਬਾਰਵੀਂ ਸਦੀ ਦੀ ਯਾਦ ਦੁਆਉਂਦੇ ਹਨ। ਵਿਗਿਆਨ ਵਿਚ ਆਸਥਾ ਰੱਖਣ ਵਾਲੇ ਵਿਅਕਤੀਆਂ ਤੇ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਅਜਿਹੇ ਧੰਦਿਆਂ ਦੇ ਪਰਦਾਫਾਸ਼ ਲਈ ਅੱਗੇ ਆਉਣ।

ਅਨੁ: ਆਰ.ਜੇ. ਸਿੰਘ ਅੰਮ੍ਰਿਤਸਰ ✪

ਬਾਲ-ਕੋਨਾ:

# ਲਿਖਤਮ ਬਾਬਾ ਖੇਮਾ

...ਗੁਰਦਿਆਲ ਸਿੰਘ

ਬੀਬਿਓ! ਮੈਂ ਤੁਹਾਨੂੰ ਆਪਣੇ ਬਚਪਨ ਦੀ ਇਕ ਬੜੀ ਦਿਲਚਸਪ ਗੱਲ ਸੁਣਾਉਣ ਲੱਗਾ ਹਾਂ। ਇਹ ਕੋਈ ਪੰਜਾਹ-ਸੱਠ ਸਾਲ ਪੁਰਾਣੀ ਗੱਲ ਹੈ।

ਅਸੀਂ ਤਿੰਨ ਗੂੜ੍ਹੇ ਬੇਲੀ ਹੁੰਦੇ ਸਾਂ। ਇਕ ਮੇਰਾ ਮਿੱਤਰ ਘੁੱਦੂ ਸੀ ਤੇ ਦੂਜਾ ਕਰਤਾਰਾ ਲੰਬੂ। ਘੁੱਦੂ ਬੜਾ ਚੁਸਤ ਤੇ ਸ਼ਰਾਰਤੀ ਸੀ। ਲੰਬੂ ਵਿਚਾਰਾ ਸਿੱਦਾ-ਸਾਦਾ। ਅਸੀਂ ਤਿੰਨੋਂ ਜਣੇ ਇਕੱਠੇ ਹੀ ਪਸ਼ੂ ਚਾਰਨ ਜਾਂਦੇ ਹੁੰਦੇ ਸਾਂ। ਅਸੀਂ ਬਹੁਤਾ ਸਮਾਂ ਇਕੱਠੇ ਹੀ ਰਹਿੰਦੇ। ਦੁਪਹਿਰਾ ਅਸੀਂ ਸੋਹ ਵਾਲੀ ਛਪੜੀ ਉੱਤੇ ਕਟਦੇ ਸਾਂ। ਉਸ ਛਪੜੀ ਉੱਤੇ ਹੋਰ ਕੋਈ ਘੱਟ-ਵੱਧ ਹੀ ਜਾਂਦਾ ਸੀ। ਕਾਰਨ ਇਹ ਸੀ ਕਿ ਛਪੜੀ ਦੇ ਕੋਲ ਜਿਹੜਾ ਪਿੱਪਲ ਸੀ, ਉਸ ਨੂੰ ਲੋਕ, 'ਪੱਕਾ ਪਿੱਪਲ' ਕਹਿੰਦੇ ਸਨ ਤੇ ਉਸ ਤੋਂ ਡਰਦਾ ਉੱਥੋਂ ਕੋਈ ਨਹੀਂ ਸੀ ਲੰਘਦਾ।

ਸਾਡੇ ਪਿੰਡ ਦੇ ਲੋਕਾਂ ਦਾ ਖਿਆਲ ਸੀ ਕਿ ਇਸ ਛਪੜੀ ਵਾਲੇ ਪਿੱਪਲ ਉੱਤੇ ਭੂਤਾਂ ਰਹਿੰਦੀਆਂ ਸਨ। ਇਸ ਕਰਕੇ ਉਹ ਉਸ ਨੂੰ 'ਪੱਕਾ ਪਿੱਪਲ' ਕਹਿੰਦੇ ਸਨ। ਪਰ ਸਾਨੂੰ ਉੱਥੇ ਕੋਈ ਡਰ ਨਹੀਂ ਸੀ ਲੱਗਦਾ। ਪਹਿਲਾਂ ਮੈਨੂੰ ਕੁਝ ਡਰ ਜ਼ਰੂਰ ਲੱਗਿਆ ਸੀ। ਇਕ ਦਿਨ ਮੈਂ ਘੁੱਦੂ ਨੂੰ ਉਸ ਪਿੱਪਲ ਉੱਤੇ ਚੜ੍ਹ ਕੇ ਪਪੀਸੀਆਂ ਤੋੜਦਿਆਂ ਵੇਖ ਲਿਆ ਤਾਂ ਮੇਰਾ ਡਰ ਲਹਿ ਗਿਆ। ਸਾਨੂੰ ਹੋਰ ਵਾਗੀ-ਪਾਲੀ ਅਜੇ ਵੀ ਡਰਾਉਂਦੇ ਸਨ ਕਿ ਸਾਨੂੰ ਭੂਤਾਂ ਅਹਿ ਕਰ ਦੇਣਗੀਆਂ, ਅਹੁ ਕਰ ਦੇਣਗੀਆਂ, ਪਰ ਘੁੱਦੂ ਹੱਸ ਕੇ ਕਹਿ ਦਿੰਦਾ, 'ਅਸੀਂ ਭੂਤ. ਤੇ ਤਾਏ ਹਾਂ। ਉਹ ਤਾਂ ਸਗੋਂ ਸਾਥੋਂ ਡਰਦੀਆਂ ਨੇ।'

ਅਸਲ ਵਿਚ ਸਾਨੂੰ, ਪਿੰਡ ਵਾਲੇ ਸੰਤਾ ਸਿੰਘ ਅਕਾਲੀ ਨੇ ਦੱਸਿਆ ਹੋਇਆ ਸੀ ਕਿ ਇਹ ਭੂਤਾਂ-ਪ੍ਰੇਤਾਂ ਦੇ ਵਹਿਮ ਐਵੇਂ ਲੋਕਾਂ ਦੀ ਬੇਸਮਝੀ ਕਰਕੇ ਹੀ ਬਣੇ ਹੁੰਦੇ ਨੇ। ਲੋਕਾਂ ਨੂੰ ਜਦੋਂ ਅਸਲੀ ਗੱਲ ਦਾ ਪਤਾ ਨਹੀਂ ਲਗਦਾ ਤਾਂ ਉਹ ਹਰੇਕ ਗੱਲ ਐਵੇਂ ਭੂਤਾਂ-ਪ੍ਰੇਤਾਂ ਦੇ ਨਾਂ ਮੜ੍ਹ ਦਿੰਦੇ ਨੇ।

ਇਕ ਦਿਨ ਘੁੱਦੂ ਕਹਿਣ ਲੱਗਿਆ, 'ਉਇ ਮੁੰਡਿਓ! ਆਪਾਂ ਆਪ ਭੂਤਾਂ ਬਣ ਕੇ ਵੇਖੀਏ?'

ਅਸੀਂ ਪੁੱਛਿਆ, 'ਕਿਵੇਂ?'

ਉਸ ਜਵਾਬ ਦਿੱਤਾ, 'ਇਹ ਨਾ ਤੁਸੀਂ ਪੁੱਛੋ! ਹੁਣ ਤਮਾਸ਼ਾ ਦੇਖੋ 'ਕੇਰਾਂ।'

ਅਗਲੇ ਦਿਨ ਅਸੀਂ ਜਦੋਂ ਪਸ਼ੂ ਚਾਰਨ ਬਾਹਰ ਆਏ ਤੇ ਘੁੱਦੂ ਨੇ ਸਾਥੋਂ ਕੁਝ ਕਪਾਹ ਦੀਆਂ ਛਿਟੀਆਂ ਮੰਗਵਾ ਕੇ ਅੱਗ ਬਾਲ ਲਈ। ਜਦੋਂ ਉਹਨਾਂ ਦੇ ਬਹੁਤੇ ਨਿੱਕੇ-ਨਿੱਕੇ ਚੰਗਿਆੜਿਆਂ ਦੀ ਸੁਆਹ ਬਣ ਗਈ ਤਾਂ ਉਸ ਨੂੰ ਠੰਢੀ ਕਰਕੇ ਉਹਨੇ ਜੇਬ ਵਿਚ ਗਜ਼-ਗਜ਼ ਲੰਮੀਆਂ ਤਿੰਨ ਲੀਰਾਂ ਕੱਢ ਲਈਆਂ। ਇਹਨਾਂ ਲੀਰਾਂ ਦੀਆਂ ਉਸ ਨੇ ਗੁਥਲੀਆਂ ਜਿਹੀਆਂ ਬਣਾਈਆਂ ਹੋਈਆਂ ਸਨ।

ਪਹਿਲਾਂ ਉਹਨੇ ਇਕ ਲੀਰ ਵਿਚ ਠੰਢੀ ਹੋਈ ਸੁਆਹ ਤੇ ਬੁਝੇ ਹੋਏ ਚਗਿਆੜੇ ਪਾ ਕੇ, ਡੱਕੇ ਨਾਲ ਉਹਨੂੰ ਠੋਕ ਠੋਕ ਕੇ ਚੰਗੀ ਤਰ੍ਹਾਂ ਭਰ ਲਿਆ। ਫੇਰ ਮੈਨੂੰ ਧਾਗੇ ਫੜਾ ਕੇ ਕਹਿਣ ਲੱਗਾ, 'ਚਾਰ-ਚਾਰ ਉਂਗਲਾਂ ਦੀ ਵਿੱਥ ਉੱਤੇ ਇਹਨਾਂ ਨੂੰ ਕਸ ਕਸ ਕੇ ਬੰਨ ਕੇ, ਹਰੜਾਂ ਜਿਹੀਆਂ ਬਣਾ ਦੇ।'

ਮੈਂ ਜਦੋਂ ਉਹ ਧਾਗੇ ਬੰਨ੍ਹ ਦਿੱਤੇ ਤਾਂ ਉਹ ਲੰਮੀ ਲੀਰ ਇੰਝ ਜਾਪਣ ਲੱਗ ਪਈ ਜਿਵੇਂ ਮਟਰਾਂ ਦੀਆਂ ਫਲੀਆਂ ਜੋੜ ਜੋੜ ਕੇ ਬੰਨ੍ਹੀਆਂ ਹੋਣ। ਉਂਝ ਵੀ ਉਹ ਸੁਹਣੀ ਲਗਦੀ ਸੀ। ਇਸੇ ਤਰ੍ਹਾਂ ਤਿੰਨੇ ਲੀਰਾਂ ਅਸੀਂ ਸੁਆਹ ਨਾਲ ਭਰ ਕੇ ਉਹਨਾਂ ਦੀਆਂ ਹਰੜਾਂ ਬੰਨ੍ਹ ਲਈਆਂ।

ਘੁੱਦੂ ਨੇ ਖੁਸ਼ ਹੋ ਕੇ ਸਾਨੂੰ ਕਿਹਾ, 'ਇਹ ਬਣ ਗਈਆਂ ਆਪਣੀਆਂ ਭੂਤਾਂ!'

ਫੇਰ ਉਹਨੇ ਮੈਨੂੰ ਤੇ ਕਰਤਾਰੇ ਲੰਬੂ ਨੂੰ ਸਾਰੀ ਗੱਲ ਸਮਝਾ ਕੇ ਗੋਂਦ ਗੁੰਦ ਲਈ। ਅਸੀਂ ਦਿਨ ਛਿਪਦਿਆਂ ਹੀ ਸਾਰੇ ਪਿੰਡ ਵਿਚ ਜਾ ਕੇ ਰੌਲਾ ਪਾ ਦਿੱਤਾ ਕਿ ਅੱਜ ਦੁਪਹਿਰੇ ਅਸੀਂ ਸੂਏ ਵਾਲੀ ਕਿੱਕਰ ਉੱਤੇ ਭੂਤਾਂ ਵੇਖੀਆਂ ਹਨ।

ਕਰਤਾਰੇ ਨੇ ਇਕ ਹੋਰ ਗੱਲ ਵੀ ਨਾਲ ਜੋੜ ਲਈ। ਉਸ ਨੇ ਲੋਕਾਂ ਨੂੰ,ਕਹਿਣਾ ਸ਼ੁਰੂ ਕਰ ਦਿੱਤਾ, 'ਉਹ ਸੂਰਜ ਛਿਪਣ ਤੋਂ ਘੰਟਾ ਪਿੱਛੋਂ ਕਿੱਕਰ ਉੱਤੇ ਅੱਗ ਬਾਲ ਕੇ, ਰੋਟੀਆਂ ਵੀ ਪਕਾਉਣਗੀਆਂ।'

ਸਾਰਾ ਪਿੰਡ ਸਾਡੀਆਂ ਗੱਲਾਂ ਸੁਣ ਕੇ ਹੈਰਾਨ ਰਹਿ ਗਿਆ, ਕਿਉਂਕਿ ਸੂਏ ਵਾਲੀ ਬੁੱਢੀ ਕਿੱਕਰ ਉੱਤੇ ਭੂਤਾਂ ਹੋਣ ਦਾ ਕਦੇ ਕਿਸੇ ਨੂੰ ਸੁਪਨਾ ਵੀ ਨਹੀਂ ਸੀ ਆਇਆ। ਕਈ ਸਿਆਣੇ ਬੰਦਿਆਂ ਨੇ ਸਾਨੂੰ ਝਿੜਕਿਆ ਵੀ। ਤਾਇਆ ਬਿਸ਼ਨਾ ਸਾਨੂੰ ਘੂਰ ਕੇ ਕਹਿਣ ਲੱਗਾ, 'ਦੱਸਾਂ ਭੂਤਾਂ ਦਾ ਪਤਾ। ਕਿਵੇਂ ਭਕਾਈ ਕਰਨ ਲੱਗੇ ਐ ਵੱਡੇ ਚਲਾਕ।'

ਲੰਬੂ ਅੱਗੋਂ ਆਕੜ ਕੇ ਬੋਲਿਆ, 'ਅਸੀਂ ਤਾਇਆ ਕੋਈ ਝੂਠ ਬੋਲਦੇ ਆਂ? ਆ ਚੱਲ ਸਾਡੇ ਨਾਲ ਤੈਨੂੰ ਹੁਣੇ ਵਿਖਾਈਏ। ਜੇ ਭੂਤਾਂ ਨਾ ਹੋਈਆਂ ਤਾਂ ਬੇਸ਼ੱਕ ਪੰਜਾਹ ਮਾਰੀ ਜੁੱਤੀਆਂ ਸਾਡੇ ਸਿਰ 'ਚ ਇਕ ਨਾ ਗਿਣੀਂ।'

ਤਾਏ ਨੇ ਸਾਡੇ ਦੋਵਾਂ ਦੇ ਕੰਨ ਫੜ ਕੇ ਖਿੱਚਦਿਆਂ ਕਿਹਾ, 'ਜੇ ਉੱਥੇ ਕੋਈ ਭੂਤ-ਭਾਤ ਨਾ ਹੋਈ- ਫੇਰ?'

'ਬੇਸ਼ੱਕ ਪੁੱਠੇ ਲਮਕਾ ਦੇਈਂ।' ਅਸੀਂ ਦੋਹਾਂ ਨੇ ਘੁੱਦੂ ਦੇ ਹੌਸਲੇ ਉੱਤੇ ਫੜ੍ਹ ਤਾਂ ਮਾਰ ਦਿੱਤੀ ਪਰ ਅੰਦਰੋਂ ਸਾਡਾ ਦਿਲ ਕੰਬ ਰਿਹਾ ਸੀ ਕਿ ਖੌਰੇ, ਘੁੱਦੂ ਤੋਂ ਸਾਰਾ ਕੰਮ ਪੂਰਾ ਨਾ ਹੀ ਹੋਵੇ, ਫੇਰ ਸਾਡਾ ਕੀ ਹਾਲ ਹੋਵੇਗਾ?

ਤਾਇਆ ਬਿਸ਼ਨਾ, ਜੈਲਾ ਨੰਬਰਦਾਰ ਤੇ ਪਿਆਰਾ ਸੰਧੂ ਸਾਡੇ ਨਾਲ ਤੁਰ ਪਏ। ਰੌਲਾ-ਰੱਪਾ ਪਾਉਂਦਾ ਮੁੰਡਿਆਂ ਦਾ ਟੋਲਾ ਵੀ ਸਾਡੇ ਪਿੱਛੇ ਲੱਗ ਤੁਰਿਆ। ਹੋਰ ਮੁੰਡੀਰ੍ਹ ਵੀ ਇਕੱਠੀ ਹੋ ਗਈ। ਉਹਨਾਂ ਸਾਨੂੰ ਚੋਰਾਂ ਵਾਂਗ ਅੱਗੇ ਲਾ ਲਿਆ ਤੇ ਆਪ ਸਾਰੇ ਪਿੱਛੇ ਪਿੱਛੇ ਤੁਰ ਪਏ।

ਸੂਏ ਵਾਲੀ ਪਹੀ ਦੇ ਅੱਧ ਵਿਚ ਜਾ ਕੇ ਕਰਤਾਰਾ ਲੰਬੂ ਸ਼ੂਟ ਵੱਟ ਕੇ ਸਾਡੇ ਸਾਰਿਆਂ ਤੋਂ ਅੱਗੇ ਨੱਸ ਤੁਰਿਆ। ਮੈਂ ਸਮਝ ਗਿਆ ਕਿ ਉਹ ਕੀ ਕਰਨ ਚੱਲਿਆ ਹੈ। ਕੋਈ ਸੌ ਕੁ ਕਦਮ ਜਾ ਕੇ ਉਸਨੇ ਸਾਰੇ ਜ਼ੋਰ ਨਾਲ ਚੀਕ ਮਾਰੀ ਤੇ ਭੁੰਜੇ ਡਿੱਗ ਪਿਆ। ਸਭ ਮੁੰਡੇ ਤੇ ਬੰਦੇ ਤ੍ਰਹਿ ਗਏ, ਤੇ ਲੰਬੂ ਉਸੇ ਵੇਲੇ ਉੱਠ ਕੇ ਪਿਛਾਂਹ ਵੱਲ ਹੀ



ਨੱਸ ਪਿਆ।

'ਭੂਤ! ਭੂਤ!...ਕਿੱਕਰ...'ਤੇ ਓਥੇ!' ਉਹ ਸਾਡੇ ਵੱਲ ਭੌਂਜਿਆ ਆਉਂਦਾ, ਇੰਜ ਥਥਲਾ ਕੇ ਬੋਲ ਰਿਹਾ ਸੀ ਜਿਵੇਂ ਭੂਤਾਂ ਕੋਲੋਂ ਬੁਰੀ ਤਰ੍ਹਾਂ ਡਰ ਗਿਆ ਹੋਵੇ।

'ਉਇ ਕਿੱਥੇ?' ਤਾਏ ਬਿਸ਼ਨੇ ਨੇ ਘਬਰਾ ਕੇ ਉਹਨੂੰ ਪੁੱਛਿਆ।

ਉਸੇ ਵੇਲੇ ਅਸੀਂ ਕਿੱਕਰ ਉੱਤੋਂ ਚੰਗਿਆੜੇ ਡਿਗਦੇ ਵੇਖੇ। ਸਾਰੇ ਸਹਿਮ ਗਏ। ਕਰਤਾਰੇ ਨੇ ਮੇਰੇ ਕੋਲ ਆ ਕੇ ਮੇਰਾ ਹੱਥ ਘੁੱਟ ਦਿੱਤਾ। ਅਸੀਂ ਦੋਵੇਂ ਮੁਸਕਰਾ ਪਏ।

ਵੇਖਦਿਆਂ ਵੇਖਦਿਆਂ ਕਿੱਕਰ ਉੱਤੋਂ ਬਹੁਤ ਸਾਰੇ ਚੰਗਿਆੜੇ ਡਿੱਗਣ ਲੱਗ ਪਏ। ਤਾਇਆ ਬਿਸ਼ਨਾ, ਜੈਲਾ ਤੇ ਪਿਆਰਾ ਸੰਧੂ ਹੈਰਾਨ ਹੋ ਗਏ। ਬਾਕੀ ਸਾਰੀ ਮੁੰਡੀਰ੍ਹ ਪਿੰਡ ਵੱਲ ਖਿਸਕਣ ਲੱਗ ਪਈ। ਕਈ ਮੁੰਡੇ ਤਾਂ ਡਰ ਕੇ ਚੀਕਾਂ ਮਾਰਦੇ ਪਿਛਾਂਹ ਵੱਲ ਨੱਸ ਤੁਰੇ।

'ਹਾਂ ਬਈ ਮੁੰਡਿਓ, ਤੁਹਾਡੀ ਗੱਲ ਹੈ ਤਾਂ ਠੀਕ।' ਤਾਏ ਬਿਸ਼ਨੇ ਨੇ ਕਿਹਾ ਤੇ ਪਿੰਡ ਵੱਲ ਮੁੜ ਪਿਆ।

ਅਸੀਂ ਵੀ ਸਾਰੇ ਉਹਦੇ ਨਾਲ ਮੁੜ ਆਏ।

ਬੁੱਢੀ ਕਿੱਕਰ ਉੱਤੋਂ ਡਿਗਦੇ ਚੰਗਿਆੜੇ ਸਾਰੇ ਪਿੰਡ ਦੇ ਲੋਕਾਂ ਨੇ ਕੋਠਿਆਂ ਉੱਤੇ ਚੜ੍ਹ-ਚੜ੍ਹ ਵੀ ਵੇਖੇ। ਸਾਰੀ ਰਾਤ ਲੋਕ ਇਸ ਕਿੱਕਰ ਦਾ ਕੋਈ ਉਪਾਅ ਕਰਨ ਲਈ ਸਲਾਹਾਂ ਕਰਦੇ ਰਹੇ। ਪਰ ਜਦੋਂ ਲੋਕ ਇਹ ਸਲਾਹਾਂ ਕਰ ਰਹੇ ਸਨ ਤਾਂ ਅਸੀਂ ਤਿੰਨੇ ਜਣੇ ਕਰਤਾਰੇ ਕੇ ਬੱਕਰੀਆਂ ਵਾਲੇ ਵਾੜੇ ਵਿਚ ਉੱਚੀ ਉੱਚੀ ਹੱਸ ਰਹੇ ਸਾਂ। ਘੁੱਦੂ ਦੀਆਂ ਤਾਂ ਹੱਸਦੇ ਦੀਆਂ ਵੱਖੀਆਂ ਹੀ ਦੁਖਣ ਲੱਗ ਪਈਆਂ ਸਨ।

'ਕਿਉਂ ਵੇਖੀਆਂ ਭੂਤਾਂ!' ਉਹ ਮੁੜ ਮੁੜ ਕਹਿ ਰਿਹਾ ਸੀ, 'ਇਉਂ ਬਣਾਈਦੀਆਂ ਨੇ ਭੂਤਾਂ।'

ਬੱਚਿਓ! ਤੁਸੀਂ ਹੈਰਾਨ ਨਾ ਹੋਇਓ। ਗੱਲ ਸਿਰਫ ਏਨੀ ਸੀ ਕਿ ਸਾਡ਼ੀ ਗਿਣੀ-ਮਿਥੀ ਚਾਲ ਅਨੁਸਾਰ ਘੁੱਦੂ ਦਿਨ ਛਿਪਦੇ ਨਾਲ ਹੀ ਕਿੱਕਰ ਉੱਤੇ ਜਾ ਲੁਕਿਆ ਸੀ। ਉਹਨੇ ਤਿੰਨੋਂ ਲੀਰਾਂ, ਕਿੱਕਰ ਦੇ ਉੱਪਰ ਵੱਖੋ-ਵੱਖਰੀਆਂ ਟਾਹਣੀਆਂ ਨਾਲ ਬੰਨ੍ਹ ਦਿੱਤੀਆਂ ਸਨ। ਕਰਤਾਰੇ ਲੰਬੂ ਦੀ ਚੀਕ ਸੁਣ ਕੇ ਘੁੱਦੂ ਨੇ ਉਹਨਾਂ ਨੂੰ ਅੱਗ ਲਾ ਦਿੱਤੀ ਸੀ। ਜਦੋਂ ਲੀਰ ਉੱਤੇ ਬੰਨ੍ਹਿਆ ਧਾਗਾ ਸੜ ਜਾਂਦਾ ਸੀ ਤਾਂ ਲੀਰ ਵਿਚਲੀ ਸੁਆਹ ਨੂੰ ਅੱਗ ਲੱਗ ਕੇ ਉਹ ਚੰਗਿਆੜੀਆਂ ਵਾਂਗ ਹੇਠਾਂ ਡਿਗਦੀ ਸੀ। ਫੇਰ ਕੁਝ ਚਿਰ ਚਾਰ ਕੁ ਉਂਗਲਾਂ ਲੀਰ ਸੜਦੀ ਰਹਿੰਦੀ ਤੇ ਅੱਗ ਦੂਜੇ ਧਾਗੇ ਤੱਕ ਪਹੁੰਚ ਜਾਂਦੀ। ਇੰਜ ਵਾਰੀ ਵਾਰੀ ਲੀਰਾਂ ਵਿਚੋਂ ਲਗਾਤਾਰ ਚੰਗਿਆੜੇ ਡਿੱਗੀ ਜਾਂਦੇ ਸਨ। ਬੱਸ, ਇਹੋ ਸਾਡੀਆਂ ਭੂਤਾਂ ਸਨ।

ਸਾਡੀਆਂ 'ਭੂਤਾਂ' ਬਾਰੇ ਲੋਕ ਕਈ ਦਿਨ ਚਰਚਾ ਕਰਦੇ ਰਹੇ। ਅਸੀਂ ਸੁਣ ਸੁਣ ਹੱਸਦੇ ਰਹੇ। ਅਖੀਰ ਕਰਤਾਰੇ ਲੰਬੂ ਨੇ ਕਿਸੇ ਕੋਲ ਸਾਡਾ ਭੇਤ ਖੋਲ੍ਹ ਦਿੱਤਾ। ਸੁਣ ਕੇ ਸਭ ਲੋਕ ਹੈਰਾਨ ਹੋ ਗਏ। ਉਦੋਂ ਤੋਂ ਉਸ ਕਿੱਕਰ ਦਾ ਨਾ ਸਾਡੇ ਤਿੰਨਾਂ ਦੇ ਨਾਂ ਨਾਲ ਜੁੜ ਗਿਆ। ਹੁਣ ਵੀ ਉਸ ਨੂੰ ਲੋਕੀਂ 'ਤਿੱਕੜੀ' ਵਾਲੀ ਬੁੱਢੀ ਕਿੱਕਰ ਕਹਿੰਦੇ ਹਨ।

ਸਾਡੇ ਉਸੇ ਕੌਤਕ ਕਰਕੇ ਹੁਣ ਸਾਡੇ ਪਿੰਡ ਭੂਤਾਂ-ਪ੍ਰੇਤਾਂ ਤੋਂ ਕੋਈ ਨਹੀਂ ਡਰਦਾ।

('ਬਾਬੇ ਰਤਨੇ ਦੀ ਚਿੱਠੀ' ਚੋਂ ਧੰਨਵਾਦ ਸਹਿਤ )

ਸਫ਼ਾ 14 ਦੀ ਬਾਕੀ .......

ਉਹ ਇਕ ਸੰਤੁਲਿਤ ਅਤੇ ਸੁਚਾਰੂ ਢੰਗ ਨਾਲ ਜੀਵਨ ਬਤੀਤ ਕਰਦੇ ਹਨ।

ਮਾਤਾ-ਪਿਤਾ ਨੂੰ ਚਾਹੀਦਾ ਹੈ ਕਿ ਜੇਕਰ ਉਹ ਆਪਣੇ ਬੱਚਿਆਂ ਵਿਚ ਵਿਵਹਾਰ ਵਿਚ ਤਬਦੀਲੀ ਦੇਖਦੇ ਹਨ ਤਾਂ ਬਰੀਕੀ ਦੇ ਨਾਲ ਕਾਰਨ ਜਾਣਨ ਦੀ ਕੋਸ਼ਿਸ਼ ਕਰਨ। ਬੱਚਿਆਂ ਨੂੰ ਸੰਤੁਲਿਤ ਅਤੇ ਸੁਚਾਰੂ ਢੰਗ ਨਾਲ ਜੀਵਨ ਬਤੀਤ ਕਰਨ ਦੇ ਲਈ ਉਨ੍ਹਾਂ ਨੂੰ ਸਿਹਤਮੰਦ ਪਰਿਵਾਰਕ ਮਾਹੌਲ ਦੇਣ। ਇਹੀ ਨਹੀਂ, ਮਾਤਾ-ਪਿਤਾ ਇਸਦੇ ਲਈ ਹੇਠ ਦੱਸੇ ਸੁਝਾਵਾਂ ਨੂੰ ਅਮਲ ਵਿਚ ਲਿਆ ਸਕਦੇ ਹਨ :-

* ਬੱਚੇ ਨੂੰ ਆਪਣੀ ਇੱਛਾ ਜ਼ਾਹਰ ਕਰਨ ਦਾ ਪੂਰਾ ਮੌਕਾ ਦਿੱਤਾ ਜਾਵੇ। ਬੱਚਾ ਮਾਤਾ-ਪਿਤਾ ਵਿਚ ਇਕ ਰਾਹ ਦਿਖਾਉਣ ਵਾਲੇ ਦੇ ਨਾਲ ਨਾਲ ਦੋਸਤ ਵੀ ਤਲਾਸ਼ਦਾ ਹੈ।
* ਸਮਾਜਿਕ ਮਹੌਲ ਤੋਂ ਜਾਣੂ ਕਰਵਾਉਂਦੇ ਹੋਏ ਬੱਚੇ ਨੂੰ ਸਭ ਨਾਲ ਘੁਲਣ-ਮਿਲਣ ਦਾ ਮੌਕਾ ਦਿਓ। ਕਿਸ਼ੋਰ ਅਵਸਥਾ ਵਿਚ ਪੈਰ ਰੱਖਦੇ ਹੀ ਬੱਚੇ ਦੇ ਦਿਮਾਗ ਵਿਚ ਸਮਾਜ, ਲੋਕ ਅਤੇ ਸਰੀਰਕ ਤਬਦੀਲੀ ਨੂੰ ਲੈ ਕੇ ਜਗਿਆਸਾ ਪੈਦਾ ਹੁੰਦੀ ਹੈ। ਇਹੀ ਉਹ ਸਮਾਂ ਹੈ ਜਦ ਮਾਤਾ-ਪਿਤਾ ਦੇ ਸਹਿਯੋਗ ਨਾਲ ਬੱਚਾ ਬਹੁਤ ਕੁਝ ਜਾਣ ਜਾਂਦਾ ਹੈ।
* ਘਰ ਅਤੇ ਬਾਹਰ ਦੇ ਛੋਟੇ ਮੋਟੇ ਕੰਮ ਸੰਭਾਲ ਕੇ ਉਸਨੂੰ ਆਤਮ-ਨਿਰਭਰ ਹੋਣਾ ਸਿਖਾਓ। ਬੱਚੇ ਵਿਚ ਆਤਮ-ਵਿਸ਼ਵਾਸ ਕਾਇਮ ਕਰਨ ਦੇ ਲਈ ਇਹ ਇਕ ਅਹਿਮ ਗੱਲ ਹੈ।
* ਜਿੱਥੋਂ ਤੱਕ ਹੋ ਸਕੇ ਉਸਨੂੰ ਆਪਣੀ ਸਮੱਸਿਆ ਦਾ ਹੱਲ ਆਪ ਕਰਨ ਦਿਓ।
* ਘਰ ਦੇ ਮਹੱਤਵਪੂਰਨ ਫੈਸਲੇ ਲੈਂਦੇ ਹੋਏ ਉਸ ਦੀ ਸਲਾਹ ਵੀ ਪੁੱਛੋ ਤਾਂ ਜੋ ਉਸਨੂੰ ਅਹਿਸਾਸ ਹੋਵੇ ਕਿ ਪਰਿਵਾਰ ਵਿਚ ਉਸਦੀ ਵੀ ਮਹੱਤਤਾ ਹੈ।
* ਕਿਸੇ ਮਹਿਮਾਨ ਦੇ ਆਉਣ ਸਮੇਂ ਉਸਨੂੰ ਅੰਦਰ ਜਾਣ ਦਾ ਹੁਕਮ ਨਾ ਦਿਓ ਸਗੋਂ ਸਭ ਨਾਲ ਉਸ ਦੀ ਜਾਣ-ਪਛਾਣ ਕਰਵਾਓ।
* ਇਸ ਗੱਲ ਦਾ ਹਮੇਸ਼ਾ ਧਿਆਨ ਰੱਖੋ ਕਿ ਬੱਚੇ ਦੇ ਦੋਸਤਾਂ ਦੇ ਸਾਹਮਣੇ ਤੁਹਾਡੀ ਕਿਸੇ ਵੀ ਗੱਲ ਨਾਲ ਉਸਦੇ ਸਵੈਮਾਨ ਨੂੰ ਠੇਸ ਨਾ ਪਹੁੰਚੇ।

ਬੱਚੇ ਨੂੰ ਘਰ ਵਿਚ ਕਿੰਨਾ ਵੀ ਪਿਆਰ ਜਾਂ ਸਹੂਲਤਾਂ ਮਿਲਦੀਆਂ ਹੋਣ ਫਿਰ ਵੀ ਉਸਨੂੰ ਸਕੂਲ ਦੇ ਇਲਾਵਾ ਬਰਾਬਰ ਦੇ ਉਮਰ ਵਾਲੇ ਦੋਸਤਾਂ ਦੇ ਨਾਲ ਮਿਲਣਾ ਬੇਹੱਦ ਜ਼ਰੂਰੀ ਹੈ। ਇਸ ਸਮੇਂ ਵਿਚ ਉਸ ਨੂੰ ਘਰ ਦਾ ਘੇਰਾ ਛੋਟਾ ਮਹਿਸੂਸ ਹੋਣ ਲਗਦਾ ਹੈ। ਘਰ ਤੋਂ ਬਾਹਰ ਨਿਕਲ ਕੇ ਖੇਡਣ ਨਾਲ ਬੱਚਿਆਂ ਦਾ ਮਾਨਸਿਕ ਵਿਕਾਸ ਹੁੰਦਾ ਹੈ ਅਤੇ ਉਨਤੀ ਦੇ ਰਾਹ ਵਿਚ ਰੋੜਾ ਬਣਿਆ ਸੰਕੋਚ ਵੀ ਹਮੇਸ਼ਾ ਲਈ ਦੂਰ ਹੁੰਦਾ ਹੈ।

ਪੇਸ਼ਕਸ਼ : ਪਵਨ ਕੁਮਾਰ 'ਰੱਤੋਂ'

# ਫਰਾਡ ਨਿਕਲੀ ਪੁਨਰ-ਜਨਮ ਦੀ ਕਹਾਣੀ

ਪਵਨ ਕੁਮਾਰ ਰੱਤੋਂ

ਮਨੁੱਖ ਮਰ ਜਾਂਦਾ ਹੈ ਤਾਂ ਉਸਦਾ ਸਭ ਕੁਝ ਖਤਮ ਹੋ ਜਾਂਦਾ ਹੈ। ਮਨੁੱਖ ਦਾ ਕੋਈ ਪੁਨਰ-ਜਨਮ ਨਹੀਂ ਹੁੰਦਾ। ਸਾਡਾ ਦੇਸ਼ ਅੰਧਵਿਸ਼ਵਾਸ਼ੀ ਦੇਸ਼ ਹੈ, ਇਸ ਲਈ ਇੱਥੇ ਚਲਾਕ ਕਿਸਮ ਦੇ ਲੋਕ ਜਨਤਾ ਦੀ ਅਗਿਆਨਤਾ ਦਾ ਲਾਹਾ ਲੈ ਕੇ, ਝੂਠੀ ਸ਼ੋਹਰਤ ਖੱਟਣ ਲਈ ਜਾਂ ਕਿਸੇ ਦੀ ਜ਼ਮੀਨ-ਜਾਇਦਾਦ ਹੜੱਪਣ ਲਈ ਨੇੜਲੇ ਕਿਸੇ ਸੂਤਰ ਤੋਂ ਦੂਜੇ ਪਰਿਵਾਰ ਦੀ ਜਾਣਕਾਰੀ ਇਕੱਠੀ ਕਰਕੇ ਪੁਨਰ-ਜਨਮ ਦਾ ਡਰਾਮਾ ਰਚ ਲੈਂਦੇ ਹਨ।

ਇਸੇ ਤਰ੍ਹਾਂ ਦੀ ਇਹ ਕਹਾਣੀ ਹੈ। ਅੱਜ ਤੋਂ 13 ਸਾਲ ਪਹਿਲਾਂ ਸਕੇਤੜੀ ਪਿੰਡ ਵਿਚ ਇਕ ਵਰਮਾ ਪਰਿਵਾਰ ਦਾ ਦੋ ਸਾਲਾ ਬੱਚਾ ਗੌਰਵ ਵਰਮਾ ਪਾਣੀ ਦੀ ਟੈਂਕੀ ਵਿਚ ਡੁੱਬ ਕੇ ਮਰ ਗਿਆ ਸੀ ਜਿਸਨੇ ਅਖੌਤੀ ਤੌਰ 'ਤੇ ਅੱਜ ਤੋਂ 4 ਸਾਲ ਪਹਿਲਾਂ ਸ਼੍ਰੀਮਤੀ ਸ਼ਮਸ਼ੇਰ ਕੌਰ ਪਤਨੀ ਸ੍ਰੀ ਜਰਨੈਲ ਨਿਵਾਸੀ ਸੇਮਾਂ ਮੁਹੱਲਾ, ਰੋਪੜ ਵਿਖੇ ਇਕ ਬੱਚੀ ਅਮਨ ਦੇ ਰੂਪ ਵਿਚ ਜਨਮ ਲਿਆ। ਇਹ ਪ੍ਰਚਾਰ ਸੀ ਕਿ ਬੱਚੀ ਪਿਛਲੇ ਜਨਮ ਬਾਰੇ ਦੱਸਦੀ ਹੈ । ਇਸ ਘਟਨਾ ਦੀ ਤਰਕਸ਼ੀਲ ਸੁਸਾਇਟੀ ਨੇ ਚੰਡੀਗੜ੍ਹ ਜੋਨ ਮੁਖੀ ਜਰਨੈਲ ਕ੍ਰਾਂਤੀ ਦੀ ਅਗਵਾਈ ਵਿਚ ਸਬੰਧਤ ਪਰਿਵਾਰਾਂ ਨੂੰ ਮਿਲ ਕੇ ਜਾਂਚ-ਪੜਤਾਲ ਕੀਤੀ ਗਈ। ਜੋਨ ਆਗੂ ਅਜੀਤ ਪ੍ਰਦੇਸੀ, ਸਤਨਾਮ ਦਾਊਂ, ਅਸ਼ੋਕ ਕੁਮਾਰ, ਪਵਨ ਰੱਤੋਂ ਅਤੇ ਜਸਪਾਲ ਮਾਜਰੀ ਨੇ ਦੱਸਿਆ ਕਿ ਸਕੇਤੜੀ ਵਾਲੇ ਮੁੰਡੇ ਦਾ ਨਾਮ ਗੌਰਵ ਉਰਫ ਗੋਲਾ ਸੀ ਅਤੇ ਬੱਚੀ ਨੇ ਇਹ ਨਾਮ ਵੀ ਕਦੇ ਨਹੀਂ ਲਿਆ ਸੀ। ਬੱਚੀ ਅਮਨ ਨੇ ਸਕੇਤੜੀ ਵਾਲੇ ਮੁੰਡੇ ਦੇ ਡੈਡੀ ਦਾ ਨਾਮ ਵੀ ਕਦੇ ਨਹੀਂ ਲਿਆ ਸੀ। ਡੈਡੀ ਦਾ ਨਾਮ ਸਤਪਾਲ ਵਰਮਾ ਸੀ। ਬੱਚੀ ਅਮਨ ਨੇ ਆਪਣੇ ਸਕੇਤੜੀ ਵਾਲੇ ਵੀਰ ਜੋਨੀ ਵਰਮਾ ਅਤੇ ਦੀਦੀ ਪੂਜਾ ਵਰਮਾ ਦਾ ਨਾਮ ਵੀ ਕਦੇ ਨਹੀਂ ਲਿਆ ਸੀ। ਗੌਰਵ ਵਰਮਾ ਦੀ ਮੰਮੀ ਦਾ ਨਾਮ ਸਰੋਜ ਹੈ ਜਦ ਕਿ ਬੱਚੀ ਅਮਨ ਮੰਮੀ ਦਾ ਨਾਮ ਕਦੇ ਸ਼ਿੰਦਰ ਅਤੇ ਕਦੇ ਇੰਦਰ ਲੈਂਦੀ ਹੁੰਦੀ ਸੀ। ਜਦੋਂ ਬੱਚੀ ਨੂੰ ਸਕੇਤੜੀ ਲੈ ਕੇ ਗਏ ਤਾਂ ਆਪਣੇ ਵਰਤਮਾਨ ਪਿਤਾ ਜਰਨੈਲ ਸਿੰਘ ਨੂੰ ਕਹਿੰਦੀ ਹੈ ਕਿ ਪਾਪਾ ਇਸ ਅੱਡੇ ਤੇ ਨਹੀਂ ਉਤਰਨਾ, ਦੂਜੇ ਅੱਡੇ ਤੇ ਉਤਰਨਾ ਹੈ। ਅੱਡੇ ਤੇ ਉੱਤਰ ਕੇ ਇਨ੍ਹਾਂ ਨੇ ਵਰਮੇ ਦਾ ਘਰ ਪੁੱਛਿਆ ਅਤੇ ਕੋਈ ਵਿਅਕਤੀ ਇਨ੍ਹਾਂ ਨੂੰ ਦੁਕਾਨ 'ਤੇ ਛੱਡਕੇ ਆਇਆ। ਜੇਕਰ ਬੱਚੀ ਅੱਡੇ ਦੀ ਪਹਿਚਾਣ ਕਰ ਸਕਦੀ ਤਾਂ ਵਰਮੇ ਦੇ ਘਰ ਦਾ ਰਸਤਾ ਵੀ ਦੱਸ ਸਕਦੀ ਸੀ। ਸੱਤਪਾਲ ਵਰਮਾ ਦੀ ਦੁਕਾਨ ਵਿਚ ਇਕ ਜਨਾਨੀ ਅਤੇ ਇਕ ਲੜਕਾ ਬੈਠਾ ਸੀ। ਇਨ੍ਹਾਂ ਨੇ ਸਮਝਿਆ ਕਿ ਕਿਸੇ ਦੀ ਇਹ ਬੱਚੀ ਗੁੰਮ ਹੋ ਗਈ ਹੈ। ਜਨਾਨੀ ਨੇ ਜਰਨੈਲ ਸਿੰਘ ਤੋਂ ਪੁੱਛਿਆ ਤਾਂ ਜਰਨੈਲ ਸਿੰਘ ਨੇ ਦੱਸਿਆ ਕਿ ਇਹ ਲੜਕੀ ਦਸਦੀ ਹੈ ਕਿ ਮੇਰੇ ਅਸਲ ਮਾਤਾ-ਪਿਤਾ ਸਕੇਤੜੀ ਹਨ। ਫਿਰ ਜਨਾਨੀ ਨੇ ਬੱਚੀ ਨੂੰ ਗੋਦ ਵਿਚ ਚੁੱਕ ਲਿਆ। ਬੱਚੀ ਨੇ ਇਸ ਜਨਾਨੀ ਨੂੰ ਨਹੀਂ ਪਹਿਚਾਣਿਆ ਜੋ ਗੌਰਵ ਵਰਮਾ ਦੀ ਮੰਮੀ ਸਰੋਜ ਸੀ। ਐਲਬਮ ਵਿਚ ਵਿਖਾਈਆਂ ਗਈਆਂ ਫੋਟੋਆਂ ਵਿਚੋਂ ਬੱਚੀ ਅਮਨ ਵੱਲੋਂ ਪਹਿਚਾਣੀ ਗਈ ਭੂਆ ਉਹ ਭੂਆ ਨਹੀਂ ਜੋ ਗੌਰਵ ਨੂੰ ਇਕ ਰੁਪਈਆ ਦਿੰਦੀ ਹੁੰਦੀ ਸੀ। ਪਹਿਚਾਣੀ ਗਈ ਭੂਆ ਅੰਬਾਲੇ ਵਾਲੀ ਸੀ ਜਦ ਕਿ ਇਕ ਰੁਪਈਆ ਦੇਣ ਵਾਲੀ ਭੂਆ ਲਾਂਡਰਾਂ ਵਾਲੀ ਸੀ।

ਰੋਪੜ ਵਿਖੇ ਸੱਤਪਾਲ ਵਰਮਾ, ਸ੍ਰੀਮਤੀ ਸਰੋਜ (ਪਤਨੀ) ਅੰਬਾਲੇ ਵਾਲੀ ਭੂਆ, ਲਾਂਡਰਾਂ ਵਾਲੀ ਭੂਆ ਅਤੇ ਸਤਪਾਲ ਵਰਮਾ ਦਾ ਜੀਜੀ ਸ੍ਰੀਮਤੀ ਸ਼ਮਸ਼ੇਰ ਕੌਰ ਦੇ ਘਰ ਮਿਲਣ ਗਏ। ਘਰ ਵਿਚ ਸ਼ਮਸ਼ੇਰ ਕੌਰ ਬੱਚੀ ਅਮਨ, ਦਾਦੀ, ਨਾਨੀ, ਅਮਨ ਦਾ ਫੁੱਫੜ ਅਤੇ ਕੁਝ ਹੋਰ ਵਿਅਕਤੀ ਹਾਜ਼ਰ ਸਨ। ਬੱਚੀ ਨੇ ਇਨ੍ਹਾਂ ਵਰਮੇ ਪਰਿਵਾਰ ਵਿਚੋਂ ਕਿਸੇ ਨੂੰ ਵੀ ਨਹੀਂ ਪਹਿਚਾਣਿਆ ਸਗੋਂ ਸ਼ਮਸ਼ੇਰ ਕੌਰ ਦਾਦੀ ਅਤੇ ਨਾਨੀ ਬੱਚੀ ਨੂੰ ਕਹਿ ਰਹੀਆਂ ਸਨ ਕਿ ਦੇਖ ਤੇਰੀ ਮੰਮੀ-ਡੈਡੀ ਅਤੇ ਭੂਆ ਆਏ ਹਨ। ਇਨ੍ਹਾਂ ਕੋਲ ਜਾਹ ਪ੍ਰੰਤੂ ਬੱਚੀ ਉਨ੍ਹਾਂ ਕੋਲ ਨਹੀਂ ਗਈ।

ਇਹ ਵਿਸ਼ੇਸ਼ ਜ਼ਿਕਰਯੋਗ ਹੈ ਕਿ ਸ੍ਰੀਮਤੀ ਸ਼ਮਸ਼ੇਰ ਕੌਰ ਦੀ ਸੋਨੇ ਦੀ ਚੈਨੀ, ਕੰਨਾਂ ਦੇ ਕੋਕੇ, ਵਾਲੀਆਂ ਅਤੇ ਰਿੰਗ ਵੀ ਇਕ ਵਾਰ ਗੁੰਮ ਹੋ ਗਏ ਸਨ ਅਤੇ ਬੰਦ ਪਈ ਅਲਮਾਰੀ ਵਿਚੋਂ ਇਕ ਵਾਰ ਪੰਜ ਹਜ਼ਾਰ ਰੁਪੈ ਗਾਇਬ ਹੋਏ ਅਤੇ ਹੋਰ ਰੁਪੈ ਕਈ ਵਾਰ ਗਾਇਬ ਹੋਏ ਸਨ ਜਦ ਕਿ ਅਲਮਾਰੀ ਦੀ ਚਾਬੀ ਸ਼ਮਸ਼ੇਰ ਕੌਰ ਕੋਲ ਹੀ ਹੁੰਦੀ ਸੀ। ਇਹ ਘਟਨਾਵਾਂ ਕਈ ਸਾਲ ਪਹਿਲਾਂ ਇਸ ਦੇ ਸਹੁਰੇ ਪਿੰਡ ਬੇਲੀ ਵਿਖੇ ਹੁੰਦੀਆਂ ਸਨ। ਜਦੋਂ ਸ਼ਮਸ਼ੇਰ ਕੌਰ ਬੇਲੀ ਵਿਖੇ ਸੰਯੁਕਤ ਪਰਿਵਾਰ ਵਿਚ ਰਹਿੰਦੀ ਹੁੰਦੀ ਸੀ ਤਾਂ ਇਸਨੂੰ ਦੰਦਲਾਂ ਵੀ ਪੈ ਜਾਂਦੀਆਂ ਸਨ। ਜਦੋਂ ਤੋਂ ਇਸ ਨੇ ਰੋਪੜ ਸ਼ਹਿਰ ਵਿਚ ਰਹਿਣਾ ਸ਼ੁਰੂ ਕੀਤਾ ਹੈ ਤਾਂ ਮੁੜ ਕੋਈ ਘਟਨਾ ਨਹੀਂ ਵਾਪਰੀ। ਕਹਿਣ ਦਾ ਭਾਵ ਇਹ ਹੈ ਕਿ ਸ਼ਮਸ਼ੇਰ ਕੌਰ ਵਾਸਤੇ ਇਹ ਪੁਨਰਜਨਮ ਦੀ ਕਹਾਣੀ ਘੜ ਸਕਣਾ ਔਖਾ ਨਹੀਂ।

ਪ੍ਰਾਪਤ ਹਾਲਤਾਂ ਅਨੁਸਾਰ ਕੀਤੀ ਗਈ ਪੜਤਾਲ ਤੋਂ ਇਹੀ ਸਿੱਟਾ ਕੱਢਿਆ ਗਿਆ ਹੈ ਕਿ ਪੁਨਰਜਨਮ ਦੀ ਇਹ ਕਹਾਣੀ ਅਮੀਰ ਪਰਿਵਾਰ ਨੂੰ ਠੱਗਣ ਲਈ ਇਕ ਸੋਚੀ ਸਮਝੀ ਸਾਜਿਸ਼ ਹੈ, ਇਕ ਫਰਾਡ ਹੈ। ਇਸ ਗੱਲ ਨੂੰ ਸਕੇਤੜੀ ਵਾਲਾ ਵਰਮਾ ਪਰਿਵਾਰ ਵੀ ਮੰਨਦਾ ਹੈ। ਬੱਚੀ ਅਮਨ ਨੂੰ ਕੁਝ ਗੱਲਾਂ ਰਟਾਈਆਂ ਹੋਈਆਂ ਹਨ। ਸਕੇਤੜੀ ਵਿਖੇ ਸਤਪਾਲ ਵਰਮਾ ਦੇ ਘਰ ਨਾਲ ਸ੍ਰੀਮਤੀ ਸ਼ਮਸ਼ੇਰ ਕੌਰ ਦੇ ਪਰਿਵਾਰ ਦੀ ਕੜੀ ਕਿਵੇਂ ਜੁੜੀ ਅਤੇ ਬੱਚੀ ਦੇ ਦਿਮਾਗ ਵਿਚ ਇਹ ਸਾਜਿਸ਼ ਕਿਵੇਂ ਭਰੀ ਗਈ, ਇਸ ਰਹੱਸ ਤੋਂ ਪਰਦਾ ਉੱਠਣਾ ਅਜੇ ਬਾਕੀ ਹੈ।

ਸ੍ਰੀਮਤੀ ਸ਼ਮਸ਼ੇਰ ਕੌਰ ਵੱਲੋਂ ਤਰਕਸ਼ੀਲਾਂ ਦਾ ਸਹਿਯੋਗ ਦੇਣ ਦੀ ਬਜਾਏ ਸਖਤ ਵਿਰੋਧ ਕਰਨਾ ਵੀ ਸ਼ੱਕ ਨੂੰ ਹਕੀਕਤ ਵਰਗੀ ਗੱਲ ਬਣਾ ਦਿੰਦਾ ਹੈ।

ਇਹ ਪੁਨਰਜਨਮ ਦੀ ਅਫਵਾਹ ਜੋ ਅੱਗ ਵਾਂਗ ਫੈਲੀ ਸੀ, ਤਰਕਸ਼ੀਲਾਂ ਦੀ ਮੁਢਲੀ ਜਿਹੀ ਪੜਤਾਲ ਬਾਅਦ ਹੀ ਝੱਗ ਵਾਂਗ ਬੈਠ ਗਈ। ✪



# ਹੱਡ-ਬੀਤੀਆਂ:

ਮੇਰੇ ਦੋਸਤ ਦੀ ਮਾਂ ਦੀ ਮੌਤ ਹੋ ਗਈ। ਮੇਰਾ ਦੋਸਤ ਤੇ ਉਸਦੀ ਘਰ ਵਾਲੀ ਹੁਣ ਇਕੱਲੇ ਹੀ ਰਹਿ ਗਏ ਸਨ। ਘਰ ਵਿਚ ਉਹਨਾਂ ਦਾ ਮਾਮਾ ਕੁਝ ਚਿਰ ਉਹਨਾਂ ਨਾਲ ਰਿਹਾ। ਮੌਤ ਹੋਈ ਨੂੰ ਹਾਲੇ ਤਿੰਨ ਦਿਨ ਹੀ ਹੋਏ ਸਨ ਕਿ ਮਾਮਾ ਜੀ ਨੇ ਦੱਸਿਆ ਕਿ ਘਰ ਦੇ ਬਾਹਰਲੇ ਦਰਵਾਜ਼ੇ ਨੂੰ ਤੜਕੇ ਚਾਰ ਵਜੇ ਧੱਕੇ ਪੈਂਦੇ ਹਨ। ਮੈਂ ਉਹਨਾਂ ਦੀ ਗੱਲ 'ਤੇ ਯਕੀਨ ਨਹੀਂ ਕੀਤਾ। ਦਰਵਾਜ਼ੇ ਨੂੰ ਧੱਕੇ ਪੈਂਦੇ ਉਨ੍ਹਾਂ ਨੇ ਫਿਰ ਦੇਖੇ। ਉਨ੍ਹਾਂ ਨੇ ਮੈਨੂੰ ਫਿਰ ਦੱਸਿਆ ਕਿ ਧੱਕੇ ਉਸੇ ਤਰ੍ਹ ਪੈਂਦੇ ਹਨ। ਇਕ ਰਾਤ ਇਹ ਧੱਕੇ ਪੈਂਦੇ ਮੈਂ ਵੀ ਦੇਖੇ। ਸਵੇਰ ਹੁੰਦੇ ਹੀ ਅਸੀਂ ਇਸ ਗੱਲ ਦੀ ਚਰਚਾ ਆਪਣੇ ਰਿਸ਼ਤੇਦਾਰਾਂ ਨਾਲ ਕੀਤੀ। ਉਨ੍ਹਾਂ ਨੇ ਮੈਨੂੰ ਕਿਸੇ ਸਿਆਣੇ ਨੂੰ ਮਿਲਣ ਲਈ ਕਿਹਾ। ਮੈਂ ਤੇ ਮੇਰਾ ਮਾਮਾ ਅਗਲੇ ਹੀ ਦਿਨ ਕਿਸੇ ਤਾਂਤਰਿਕ ਕੋਲ ਗਏ ਤੇ ਇਹ ਸਾਰੀ ਘਟਨਾ ਦੱਸੀ। ਉਸ ਨੂੰ ਅਸੀਂ ਆਪਣੀ ਮੰਮੀ ਦੀ ਮੌਤ ਬਾਰੇ ਵੀ ਦੱਸਿਆ। ਉਸ ਨੇ ਦੋ-ਤਿੰਨ ਮਿੰਟ ਮੰਤਰਾਂ ਦੇ ਜਾਪ ਕੀਤੇ ਤੇ ਕਿਹਾ ਕਿ ਤੁਹਾਡੀ ਮੰਮੀ ਦੀ ਆਤਮਾ ਭਟਕ ਰਹੀ ਹੈ ਜੋ ਤੜਕੇ ਚਾਰ ਵਜੇ ਤੁਹਾਡੇ ਘਰ ਦੇ ਦਰਵਾਜੇ ਨੂੰ ਧੱਕਾ ਮਾਰਦੀ ਹੈ ਤੇ ਫਿਰ ਉਸਨੇ ਕਿਹਾ ਕਿ ਇਸ ਦੀ ਪਾਠ-ਪੂਜਾ ਕਰਾਉਣੀ ਪਵੇਗੀ ਤੇ ਇਹ ਘਟਨਾ ਹੋਣੋਂ ਹਟ ਜਾਵੇਗੀ।

ਸੋ ਅਸੀਂ ਉਸ ਦੇ ਕਹਿਣ 'ਤੇ ਪਾਠ-ਪੂਜਾ ਕਰਵਾਈ ਜਿਸ 'ਤੇ ਸਾਡਾ ਖਰਚਾ ਕੋਈ ਚਾਰ ਹਜ਼ਾਰ ਰੁਪੈ ਆਇਆ ਪਰ ਧੱਕੇ ਫਿਰ ਵੀ ਨਹੀਂ ਹਟੇ। ਮਾਮਾ ਜੀ ਨੇ ਮੈਨੂੰ ਉਸ ਤਾਂਤਰਿਕ ਨੂੰ ਫਿਰ ਮਿਲਣ ਦੀ ਸਲਾਹ ਦਿੱਤੀ। ਮੈਂ ਹੁਣ ਉਨ੍ਹਾਂ ਦੀ ਇਹ ਸਲਾਹ ਨਾ ਮੰਨੀ। ਇਸ ਘਟਨਾ ਦੀ ਜਾਂਚ ਮੈਂ ਆਪ ਕੀਤੀ। ਇਕ ਰਾਤ ਮੈਂ ਤੜਕੇ ਤਿੰਨ ਵਜੇ ਉੱਠ ਖੜ੍ਹਾ ਤੇ ਆਪਣੀ ਘਰ ਵਾਲੀ ਨੂੰ ਵੀ ਆਪਣੇ ਨਾਲ ਉਠਾ ਲਿਆ। ਅਸੀਂ ਦੋਵੇਂ ਕੋਠੇ ਦੇ ਬਨੇਰੇ 'ਤੇ ਬੈਠ ਕੇ ਦਰਵਾਜ਼ੇ ਦੇ ਬਾਹਰਲੇ ਪਾਸੇ ਦੇਖਣ ਲੱਗ ਪਏ। ਅਸੀਂ ਕੀ ਦੇਖਿਆ ਕਿ ਇੱਕ ਬਿੱਲੀ ਸਾਡੇ ਦਰਵਾਜ਼ੇ ਦੇ ਬਾਹਰਲੇ ਪਾਸੇ ਬੈਠੀ ਸੀ ਅਤੇ ਲਾਗੇ ਪਏ ਬਾਲਣ ਵਿਚੋਂ ਇਕ ਚੂਹਾ ਨਿਕਲਿਆ ਤੇ ਉਸ ਨੇ ਬਿੱਲੀ ਤੋਂ ਅੱਖ ਬਚਾ ਕੇ ਸਾਡੇ ਦਰਵਾਜ਼ੇ ਦੇ ਇਕ ਪਾਸੇ ਬਣੇ ਛੇਕ ਵਿਚ ਦੀ ਘਰ ਦੇ ਅੰਦਰ ਦਾਖਲ ਹੋ ਗਿਆ। ਬਿੱਲੀ ਨੇ ਉਸ ਨੂੰ ਦੇਖ ਲਿਆ ਸੀ, ਉਹ ਚੂਹੇ ਪਿੱਛੇ ਦੌੜੀ ਤੇ ਜ਼ੋਰ ਜ਼ੋਰ ਨਾਲ ਦਰਵਾਜ਼ੇ ਵਿਚ ਆਪਣਾ ਪੰਜਾ ਮਾਰਨ ਲੱਗ ਪਈ ਜਿਸ ਨਾਲ ਦਰਵਾਜ਼ਾ ਹਿੱਲ ਰਿਹਾ ਸੀ। ਇਹ ਸੀ ਸਾਰੀ ਘਟਨਾ ਜਿਹੜੀ ਅਗਲੀ ਸਵੇਰ ਅਸੀਂ ਆਪਣੇ ਰਿਸ਼ਤੇਦਾਰਾਂ ਨੂੰ ਵੀ ਦੱਸੀ ਜੋ ਬਹੁਤ ਹੱਸੇ । ਇਸ ਤਰ੍ਹਾਂ ਅਸੀਂ ਤਾਂਤਰਿਕ ਤੋਂ ਦੂਜੀ ਵਾਰੀ ਲੁੱਟੇ ਜਾਣ ਤੋਂ ਬਚ ਗਏ।

**ਗੁਰਮੁਖ ਸਿੰਘ, ਇਕਾਈ ਅੱਡਾ ਸਰਾਂ**

## ...ਤੇ ਮੇਲਾ ਲੱਗਣੋਂ ਬੰਦ ਹੋ ਗਿਆ

ਰੋਜ਼-ਮਰ੍ਹਾ ਦੀ ਜ਼ਿੰਦਗੀ ਵਿਚ ਚੰਗੀਆਂ ਮਾੜੀਆਂ ਘਟਨਾਵਾਂ ਹੁੰਦੀਆਂ ਹੀ ਰਹਿੰਦੀਆਂ ਹਨ। ਕੁਝ ਸਮਝਦਾਰ ਲੋਕ ਇਹਨਾਂ ਘਟਨਾਵਾਂ ਪਿੱਛੇ ਕੰਮ ਕਰਦੇ ਕਾਰਨਾਂ ਨੂੰ ਲੱਭਣ ਦੀ ਕੋਸ਼ਿਸ਼ ਕਰਦੇ ਹਨ ਜਦ ਕਿ ਬਾਕੀ ਲੋਕ ਇਨ੍ਹਾਂ ਨੂੰ ਕਿਸੇ ਅਲੌਕਿਕ ਸ਼ਕਤੀ ਨਾਲ ਜੋੜ ਦਿੰਦੇ ਹਨ। ਇਸੇ ਤਰ੍ਹਾਂ ਦੀ ਇਕ ਘਟਨਾ ਸਾਡੇ ਪਿੰਡ ਜਮਸ਼ੇਰ ਖਾਸ ਵਿਖੇ ਵਾਪਰੀ।

ਸਾਡੇ ਪਿੰਡ ਦੇ ਨਾਲ ਲਗਦੇ ਪਿੰਡ ਚਾਚੋਵਾਲ ਦੇ ਵਿਚਕਾਰ ਇਕ ਵੇਈਂ (ਛੋਟੀ ਨਦੀ) ਪੈਂਦੀ ਹੈ। 30.7.1993 ਨੂੰ ਮੁੱਖ ਮੰਤਰੀ ਨੇ ਇਸ 'ਤੇ ਪੁਲ ਬਣਾਉਣ ਲਈ ਨੀਂਹ-ਪੱਥਰ ਰੱਖਿਆ। ਪੁਲ ਦਾ ਕੰਮ ਸ਼ੁਰੂ ਹੋ ਗਿਆ। ਅਚਾਨਕ ਉੱਥੇ ਕੰਮ ਕਰਦੇ ਮਜ਼ਦੂਰਾਂ ਨੇ ਇਹ ਅਫਵਾਹ ਫੈਲਾ ਦਿੱਤੀ ਕਿ ਉਨ੍ਹਾਂ ਨੂੰ ਰਾਤ ਨੂੰ ਸਫੈਦ ਕੱਪੜਿਆਂ ਵਿਚ ਤੁਰਦਾ ਫਿਰਦਾ ਆਦਮੀ ਦਿਖਾਈ ਦਿੰਦਾ ਹੈ। ਮਸ਼ੀਨਰੀ ਵਿਚ ਆ ਰਹੀਆਂ ਤਕਨੀਕੀ ਖਰਾਬੀਆਂ ਨੂੰ ਵੀ ਇਸ ਨਾਲ ਜੋੜ ਦਿੱਤਾ ਗਿਆ। ਮਜ਼ਦੂਰਾਂ ਦੇ ਕਹਿਣ 'ਤੇ ਠੇਕੇਦਾਰ ਨੇ ਪੁਲ ਨਾਲ ਲਗਦੀ ਜ਼ਮੀਨ ਵਿਚ ਇਕ ਜਗ੍ਹਾ ਬਣਾ ਦਿੱਤੀ ਜਿਸਨੂੰ 'ਬਾਬੇ ਮਾੜੇ ਭਗਤ' ਦੀ ਜਗ੍ਹਾ ਦਾ ਨਾਂ ਦਿੱਤਾ ਗਿਆ। ਇਹ ਇਕ 'ਮਾੜੇ' ਨਾਂ ਦੇ ਲੜਕੇ 'ਤੇ ਬਣਾਈ ਗਈ ਜੋ ਇਸ ਵਈਂ ਦੇ ਕੰਢੇ ਪਸ਼ੂ ਚਾਰਨ ਆਏ ਦੀ ਇਸ ਵਿਚ ਡੁੱਬ ਕੇ ਮੌਤ ਹੋ ਗਈ ਸੀ।

ਕੁੱਝ ਹੀ ਸਮੇਂ 'ਚ ਇਸ ਜਗ੍ਹਾ 'ਤੇ ਸ਼ਰਧਾਲੂ ਆਉਣੇ ਸ਼ੁਰੂ ਹੋ ਗਏ। ਹਰ ਐਤਵਾਰ ਇਸ ਜਗ੍ਹਾ ਤੇ ਕਾਫੀ ਲੋਕ ਆਉਂਦੇ। ਹੋਲੀ ਵਾਲੇ ਦਿਨ ਇਸ ਜਗ੍ਹਾ ਤੇ ਮੇਲਾ ਲੱਗਣਾ ਸ਼ੁਰੂ ਹੋ ਗਿਆ। ਇਸ ਲੜਕੇ ਦੇ ਰਿਸ਼ਤੇਦਾਰਾਂ ਨੇ ਇਸ ਜਗ੍ਹਾ ਤੇ ਆਣ ਕਬਜ਼ਾ ਕਰ ਲਿਆ। ਕਾਫੀ ਚੜ੍ਹਾਵਾ ਚੜ੍ਹਨ ਲੱਗ ਗਿਆ। ਮੇਲੇ 'ਤੇ ਅਣਗਿਣਤ ਲੋਕ ਆਉਣ ਲੱਗ ਪਏ। ਸੁਖਵਿੰਦਰ ਪੰਛੀ ਤੇ ਸੁੱਚਾ ਰੰਗੀਲਾ ਵਰਗੇ ਗਾਇਕਾਂ ਨੇ ਤਾਂ ਬਾਬੇ ਦੀ ਮਹਿਮਾ ਵਿਚ ਆਡੀਉ ਕੈਸਟਾਂ ਹੀ ਭਰ ਦਿੱਤੀਆਂ। ਲੜਕੇ ਦੇ ਰਿਸ਼ਤੇਦਾਰਾਂ ਦਾ ਲਾਲਚ ਵਧਦਾ ਗਿਆ। ਉਨ੍ਹਾਂ ਨੇ ਬਾਕੀ ਦੀ ਜ਼ਮੀਨ ਵੀ ਹੜੱਪਣੀ ਚਾਹੀ। ਉਨ੍ਹਾਂ ਨੇ ਨਾਲ ਲਗਦੇ ਖੇਤਾਂ ਵਿਚ ਪਾਪੂਲਰਾਂ ਦੇ ਬੂਟੇ ਪੁੱਟ ਸੁੱਟੇ ਤੇ ਜਗ੍ਹਾ ਖਾਲੀ ਕਰਕੇ ਕਬਜ਼ਾ ਕਰ ਲਿਆ। ਜ਼ਮੀਨ ਦੇ ਮਾਲਕ ਕੋਲੋਂ ਇਹ ਗੱਲ ਬਰਦਾਸ਼ਤ ਨਾ ਹੋਈ। ਉਸਨੇ ਆਪਣੀ ਜ਼ਮੀਨ ਬਚਾਉਣ ਲਈ ਬਣੀ ਜਗ੍ਹਾ ਹੀ ਢਾਹ ਮਾਰੀ। ਬਸ, ਇਸ ਤਰ੍ਹਾਂ ਬਾਬੇ ਅਤੇ ਭਗਤ ਦੇ ਰਿਸ਼ਤੇਦਾਰਾਂ ਦਾ ਕਾਰੋਬਾਰ ਬੰਦ ਹੋ ਗਿਆ। ਹੁਣ ਇਸ ਜ਼ਮੀਨ ਵਿਚ ਫਸਲ ਬੀਜੀ ਜਾਂਦੀ ਹੈ ਤੇ ਇੱਥੇ ਕੋਈ ਮੇਲਾ ਨਹੀਂ ਲਗਦਾ। ਇਸ ਤਰ੍ਹਾਂ ਨਾਲ ਜ਼ਮੀਨ ਦੇ ਮਾਲਕ ਨੇ 11-12 ਸਾਲਾਂ ਤੋਂ ਚਲਦਾ ਇਹਨਾਂ ਲਾਲਚੀਆਂ ਦਾ ਇਹ ਧੰਦਾ ਚੌਪਟ ਕਰ ਦਿੱਤਾ।

ਇਹੋ ਜਿਹੀਆਂ ਪਹਿਲੋਂ ਬਣੀਆਂ ਜਾਂ ਬਣ ਰਹੀਆਂ ਜਗ੍ਹਾਵਾਂ 'ਤੇ ਵਿਸ਼ਵਾਸ਼ ਕਰਨ ਦੀ ਬਜਾਏ ਲੋਕਾਂ ਨੂੰ ਸੋਚਣਾ ਚਾਹੀਦਾ ਹੈ ਕਿ ਇਨ੍ਹਾਂ ਗੱਲਾਂ 'ਚ ਕੋਈ ਤੰਤ ਨਹੀਂ।

**ਬਲਕਾਰ ਸਿੰਘ, ਜਮਸ਼ੇਰ ਖਾਸ**

# ਅਸੀਂ ਤਰਕਸ਼ੀਲ ਕਿਵੇਂ ਬਣੇ?

ਮੇਰਾ ਵਿਆਹ 1992 ਵਿਚ ਹੋਇਆ। ਦੋ ਸਾਲ ਬਾਅਦ ਵੀ ਜਦ ਮੇਰੇ ਕੋਈ ਬੱਚਾ ਨਹੀਂ ਹੋਇਆ, ਤਦ ਅਸੀਂ ਦੋਵੇਂ ਪਤੀ-ਪਤਨੀ ਲੋਕਾਂ ਦੇ ਕਹੇ ਅਨੁਸਾਰ ਬਾਬੇ, ਜੋਤਸ਼ੀਆਂ, ਤਾਂਤਰਿਕਾਂ ਅਤੇ ਸਾਧਾਂ-ਸੰਤਾਂ ਕੋਲ ਜਾਣ ਲੱਗੇ। ਇਨਾਂ 'ਸਿਆਣਿਆਂ' ਕੋਲ ਅਸੀਂ ਤਕਰੀਬਨ 6 ਸਾਲ ਜਾਂਦੇ ਰਹੇ, ਹਜ਼ਾਰਾਂ ਰੁਪਏ ਅਤੇ ਸਮਾਂ ਬਰਬਾਦ ਕਰਦੇ ਰਹੇ ਅਤੇ ਮਾਨਸਿਕ ਤੌਰ 'ਤੇ ਬਹੁਤ ਪ੍ਰੇਸ਼ਾਨ ਰਹੇ। ਇਕ ਵਾਰੀ ਮੇਰੀ ਘਰ ਵਾਲੀ ਆਮ ਔਰਤਾਂ ਵਾਂਗ ਖੰਨੇ ਦੇ ਨਜ਼ਦੀਕ ਚਾਵੇ ਪਿੰਡ ਵਿਚ ਫਲ ਝੋਲੀ ਵਿਚ ਪਵਾਉਣ ਲਈ ਗਈ ਤਾਂ ਕਿ ਔਲਾਦ ਹੋ ਸਕੇ। ਉਥੇ ਹਜ਼ਾਰਾਂ ਔਰਤਾਂ ਸਨ ਜੋ ਫਲ (ਸੇਬ) ਬਾਬੇ ਕੋਲੋਂ ਆਪਣੀ ਝੋਲੀ ਵਿਚ ਪੁਆ ਰਹੀਆਂ ਸਨ ਅਤੇ ਚੜ੍ਹਾਵੇ ਚੜ੍ਹਾ ਰਹੀਆਂ ਸਨ। ਮੇਰੀ ਪਤਨੀ ਫਲ ਪੁਆ ਕੇ ਵਾਪਸ ਪਟਿਆਲੇ ਆ ਗਈ।

ਅਸੀਂ ਡਾਕਟਰ ਨਾਲ ਵੀ ਤਾਲਮੇਲ ਕੀਤਾ ਅਤੇ ਦਵਾਈਆਂ ਵੀ ਲੈਂਦੇ ਰਹੇ। ਤਿੰਨ ਮਹੀਨੇ ਬਾਅਦ ਉਸਨੂੰ ਮੈਨਸਿਜ਼ ਆਉਣੇ ਬੰਦ ਹੋ ਗਏ ਪਰ ਦਰਦ ਹੁੰਦਾ ਰਿਹਾ ਅਤੇ ਕਦੇ ਕਦੇ ਖੂਨ ਦੇ ਧੱਬੇ ਵੀ ਲਗਦੇ ਰਹੇ। ਮੈਂ ਆਪਣੇ ਦੋਸਤਾਂ ਦੇ ਕਹਿਣ ਤੇ ਉਸਨੂੰ ਮੈਡੀਕਲ ਇਲਾਜ ਲਈ ਕਿਹਾ ਪਰ ਉਹ ਤਾਂ ਬਾਬੇ ਦੀ ਪੱਕੀ ਸ਼ਰਧਾਲੂ ਬਣ ਚੁੱਕੀ ਸੀ। ਉਸਨੂੰ ਬਾਬੇ ਦਾ ਸਖਤ ਹੁਕਮ ਸੀ ਕਿ ਕਿਸੇ ਵੀ ਡਾਕਟਰ ਤੋਂ ਚੈੱਕ-ਅਪ ਨਹੀਂ ਕਰਵਾਉਣਾ। ਇਸੇ ਤਰ੍ਹਾਂ ਦਰਦ ਹੁੰਦੇ ਅਤੇ ਧੱਬੇ ਲਗਦਿਆਂ ਨੂੰ ਚਾਰ ਮਹੀਨੇ ਬੀਤ ਗਏ। ਅਸੀਂ ਇਸ ਸਮੇਂ ਵਿਚ ਕਈ ਗੇੜੇ ਬਾਬੇ ਕੋਲ ਮਾਰੇ ਪਰ ਉਸਦਾ ਉਹੀ ਰਟਿਆ ਰਟਾਇਆ ਜਵਾਬ ਕਿ ਡਾਕਟਰਾਂ ਨੂੰ ਨਹੀਂ ਦਿਖਾਉਣਾ।

ਅਚਾਨਕ ਮੇਰੀ ਪਤਨੀ ਦੇ ਨਾ-ਸਹਾਰਨ ਯੋਗ ਦਰਦ ਉਠਿਆ। ਮੈਂ ਤੁਰੰਤ ਉਸਨੂੰ ਹਸਪਤਾਲ ਪੁਚਾਇਆ। ਉਥੇ ਡਾ.ਸਰੀਨ ਨੇ ਮੇਰੀ ਪਤਨੀ ਦਾ ਉਪਰੇਸ਼ਨ ਕਰਕੇ ਟਿਊਬ ਵਿਚੋਂ ਚਾਰ ਮਹੀਨੇ ਦਾ ਮਰਿਆ ਹੋਇਆ ਬੱਚਾ ਕੱਢਿਆ, ਤਾਂ ਜਾ ਕੇ ਉਸਦੀ ਜਾਨ ਬਚੀ। ਮੌਕੇ 'ਤੇ ਡਾਕਟਰਾਂ ਦਾ ਕਹਿਣਾ ਸੀ ਕਿ ਅਗਰ ਇਸ ਨੂੰ ਹਸਪਤਾਲ ਲਿਆਉਣ ਵਿਚ ਥੋੜੀ ਦੇਰ ਹੋਰ ਹੋ ਜਾਂਦੀ ਤਾਂ ਇਸ ਦੀ ਜਾਨ ਬਚਾਉਣੀ ਵੀ ਮੁਸ਼ਕਿਲ ਸੀ। ਉਨ੍ਹਾਂ ਦਾ ਇਹ ਵੀ ਕਹਿਣਾ ਸੀ ਕਿ ਜੇਕਰ ਤੁਸੀਂ ਚਾਰ ਮਹੀਨੇ ਪਹਿਲਾਂ ਜਦੋਂ ਦਰਦ ਉਠਿਆ ਸੀ ਉਦੋਂ ਹੀ ਇਲਾਜ ਕਰਵਾ ਲੈਂਦੇ ਤਾਂ ਤੁਹਾਡੀ ਟਿਊਬ ਵੀ ਬਚ ਜਾਣੀ ਸੀ ਤੇ ਐਨਾ ਖਰਚਾ ਅਤੇ ਤਕਲੀਫ ਵੀ ਨਹੀਂ ਹੋਣੀ ਸੀ।

ਇਸ ਤਰ੍ਹਾਂ ਬਾਬਿਆਂ ਵਿਚ ਅੰਨੀ ਸ਼ਰਧਾ ਨੇ ਮੇਰੀ ਪਤਨੀ ਨੂੰ ਸਰੀਰਕ ਤੌਰ 'ਤੇ ਅਪਾਹਜ ਕਰ ਦਿੱਤਾ। ਅਸੀਂ ਹੋਰ ਵੀ ਮਾਨਸਿਕ ਪ੍ਰੇਸ਼ਾਨੀ ਵਿਚ ਫਸ ਗਏ। ਫਿਰ ਧਾਰਮਿਕ ਅਸਥਾਨਾਂ ਵਿਚ ਬਹੁਤ ਮੱਥੇ ਟੇਕੇ ਅਤੇ ਮੰਨੇ-ਪ੍ਰਮੰਨੇ ਥਾਵਾਂ ਤੇ ਚੌਕੀਆਂ ਭਰੀਆਂ ਅਤੇ ਇਸ਼ਨਾਨ ਕੀਤੇ। ਬੜੀਆਂ ਦੇਗਾਂ ਕਰਵਾਈਆਂ, ਸੁੱਖਾਂ ਸੁੱਖੀਆਂ ਪਰ ਸਭ ਬੇਅਰਥ।

ਅਚਾਨਕ ਮੈਨੂੰ ਮੇਰੇ ਸਾਢੂ ਦਾ ਲੜਕਾ ਨਿਰਮੈਲ ਸਿੰਘ ਪਿੰਡ ਸਹੋੜ (ਰੋਪੜ) ਵਿਖੇ ਤਰਕਸ਼ੀਲ ਮੇਲਾ ਦਿਖਾਉਣ ਲੈ ਗਿਆ। ਇਹ ਮੇਲਾ ਸਕੂਲ 'ਚ ਹੋ ਰਿਹਾ ਸੀ। ਮੇਲਾ ਦੇਖ ਕੇ ਮੈਨੂੰ ਇਨ੍ਹਾਂ ਅਖੌਤੀ ਸਿਆਣਿਆਂ ਦੇ ਕਿਰਦਾਰ ਦਾ ਪਤਾ ਲੱਗ ਗਿਆ। ਇਹ ਮੇਲਾ ਮੇਰੇ ਧੁਰ ਅੰਦਰ ਤੱਕ ਲਹਿ ਗਿਆ ਕਿਉਂਕਿ ਜੋ ਉਸ ਮੇਲੇ 'ਚ ਦੇਖਿਆ ਉਹ ਮੈਂ ਹੂ-ਬ-ਹੂ ਹੱਡੀਂ ਹੰਢਾ ਚੁੱਕਾ ਸਾਂ। ਮੈਂ ਉਸ ਮੇਲੇ ਤੋਂ ਦੋ ਤਿੰਨ ਕਿਤਾਬਾਂ ਖਰੀਦੀਆਂ ਅਤੇ ਤਰਕਸ਼ੀਲ ਸਾਹਿਤ ਪੜ੍ਹਨਾ ਸ਼ੁਰੂ ਕਰ ਦਿੱਤਾ। ਹੌਲੀ ਹੌਲੀ ਮੇਰੇ ਦਿਮਾਗ ਵਿਚੋਂ ਇਹ ਸਾਰੇ ਅਖੌਤੀ ਸਿਆਣੇ ਅਤੇ ਧਾਰਮਿਕ ਅਡੰਬਰ ਪੂਰੀ ਤਰ੍ਹਾਂ ਨਿਕਲ ਗਏ। ਮਗਰੋਂ ਮੈਂ ਤਰਕਸ਼ੀਲ ਮੈਂਬਰ ਬਣ ਗਿਆ। ਬੇਸ਼ੱਕ ਬੱਚਾ ਅਜੇ ਵੀ ਮੇਰੇ ਕੋਲ ਨਹੀਂ ਪਰ ਮੈਂ ਪੂਰੀ ਤਰ੍ਹਾਂ ਸੰਤੁਸ਼ਟ ਹਾਂ। ਜੇਕਰ ਮੈਂ ਤਰਕਸ਼ੀਲ ਨਾ ਬਣਦਾ ਤਾਂ ਮੇਰਾ ਹਸ਼ਰ ਕੁਝ ਹੋਰ ਹੀ ਹੁੰਦਾ। ਮੇਰੇ ਵਰਗੇ ਪਤਾ ਨਹੀਂ ਕਿੰਨੇ ਭੋਲੇ ਭਾਲੇ-ਲੋਕ ਇਨ੍ਹਾਂ ਅਖੌਤੀ ਸਿਆਣਿਆਂ ਦੇ ਚੁੰਗਲ ਵਿਚ ਫਸੇ ਹੋਏ ਆਪਣੀ ਜ਼ਿੰਦਗੀ ਬੇਅਰਥ ਬਰਬਾਦ ਕਰ ਰਹੇ ਹਨ।

**ਸੁਖਵਿੰਦਰ ਸਿੰਘ, ਆਨੰਦ ਨਗਰ-ਬੀ,ਪਟਿਆਲਾ**

=====

ਇਕ ਦਿਨ ਮੇਰੇ ਬਚਪਨ ਦਾ ਦੋਸਤ ਨਿਜ਼ਾਮੂਦੀਨ ਮੇਰੇ ਕੋਲ ਆਇਆ। ਸਾਡੀਆਂ ਆਪਸ ਵਿਚ ਗੱਲਾਂ-ਬਾਤਾਂ ਸ਼ੁਰੂ ਹੋਈਆਂ। ਉਦੋਂ ਸਾਡੇ ਪਿੰਡ ਵਿਚ ਇਕ ਮਰ ਚੁੱਕੀ ਲੜਕੀ ਦੇ ਘਰ ਵਾਲੇ ਕਹਿੰਦੇ ਸਨ ਕਿ ਸਾਡੀ ਲੜਕੀ ਸਪਣੀ ਦਾ ਰੂਪ ਧਾਰਨ ਕਰਦੀ ਹੈ। ਇਸ ਗੱਲ ਦੀ ਕਾਫੀ ਚਰਚਾ ਸੀ। ਸਾਡੇ ਮਨ ਵਿਚ ਇਹ ਸੀ ਕਿ ਇਹ ਸਾਰਾ ਝੂਠ ਹੈ, ਇਹ ਕਿਵੇਂ ਹੋ ਸਕਦਾ ਹੈ। ਇਸਦਾ ਸਪੱਸ਼ਟੀਕਰਨ ਸਤੰਬਰ-ਅਕਤੂਬਰ, 2004 ਦੇ ਤਰਕਸ਼ੀਲ ਮੈਗਜ਼ੀਨ ਵਿਚ ਲੱਗਿਆ ਸੀ। ਮੈਂ ਨਿਜ਼ਾਮੂਦੀਨ ਨੂੰ ਕਿਹਾ ਕਿ ਕਿਉਂ ਨਾ ਆਪਾਂ ਤਰਕਸ਼ੀਲ ਬਣ ਜਾਈਏ। ਉਸਨੇ ਵੀ ਝੱਟ ਹਾਂ ਕਰ ਦਿੱਤੀ। ਤਦ ਅਸੀਂ ਸਿਕੰਦਰ ਟੌਸਾ ਜੀ, ਜਿਨ੍ਹਾਂ ਦੀ ਸਲਾਣੇ ਬੱਸ ਸਟੈਂਡ ਵਿਚ ਦਵਾਈਆਂ ਦੀ ਦੁਕਾਨ ਹੈ, ਕੋਲ ਗਏ। ਉਹ ਖੰਨਾ ਇਕਾਈ ਦੇ ਮੈਂਬਰ ਹਨ। ਅਸੀਂ ਆਪਣੇ ਮਨ ਦੀ ਗੱਲ ਉਨ੍ਹਾਂ ਨੂੰ ਦੱਸੀ। ਉਨ੍ਹਾਂ ਨੇ ਸਾਨੂੰ ਹੌਸਲਾ ਦਿੱਤਾ ਅਤੇ ਸਾਨੂੰ ਹਰ ਰੋਜ਼ ਸ਼ਾਮ ਨੂੰ ਉਨ੍ਹਾਂ ਕੋਲ ਜਾਣ ਲਈ ਆਖਿਆ। ਅਸੀਂ ਹਰ ਰੋਜ਼ ਉਨ੍ਹਾਂ ਕੋਲ ਜਾਂਦੇ ਰਹੇ। ਇਕ ਦਿਨ ਅਸੀਂ ਮੈਗਜ਼ੀਨ ਵਿਚ ਪੜ੍ਹਿਆ ਕਿ ਤਰਕਸ਼ੀਲ ਰੱਬ ਨੂੰ ਨਹੀਂ ਮੰਨਦੇ। ਇਸ ਬਾਰੇ ਅਸੀਂ ਸਿਕੰਦਰ ਜੀ ਨੂੰ ਸਵਾਲ ਕੀਤਾ। ਉਨ੍ਹਾਂ ਨੇ ਬੜੇ ਸਰਲ ਤਰੀਕੇ ਨਾਲ ਸਾਡੇ ਮਨਾਂ ਵਿਚੋਂ 2 ਘੰਟੇ ਵਿਚ ਰੱਬ ਉਡਾ ਦਿੱਤਾ। ਉਸਤੋਂ ਬਾਅਦ ਅਸੀਂ ਖੰਨਾ ਇਕਾਈ ਦੇ ਮੈਂਬਰ ਬਣ ਗਏ।

**ਬਲਜਿੰਦਰ ਅਤੇ ਨਿਜ਼ਾਮੂਦੀਨ,ਮੈਂਬਰ ਖੰਨਾ ਇਕਾਈ।**

## ਧਿਆਨ ਹਿੱਤ

**ਤਰਕਸ਼ੀਲ ਦਾ ਹਰ ਇੱਕ ਪਾਠਕ, ਪਾਸ਼ ਅਤੇ ਸ਼ਹੀਦ ਭਗਤ ਸਿੰਘ ਦੇ 9 ਅਤੇ 28 ਸਤੰਬਰ ਨੂੰ ਆਉਂਦੇ ਜਨਮ ਦਿਨਾਂ ਤੇ ਘੱਟ ਘੱਟ 5 ਚੰਦੇ ਕਟਵਾ ਕੇ ਮੈਗਜ਼ੀਨ ਨੂੰ ਵਧੇਰੇ ਹੱਥਾਂ ਤੱਕ ਪਹੁੰਚਾਉਣ ਦਾ ਸੰਕਲਪ ਕਰੇ ।**

ਅਦਾਰਾ



# ਸਰਗਰਮੀਆਂ:

## ਸਰਹਿੰਦ:

ਹਰ ਪੀੜ੍ਹੀ ਦੇ ਲੋਕਾਂ ਵਿਚ ਵਿਗਿਆਨਕ ਚੇਤਨਾ ਪੈਦਾ ਕਰਨ ਲਈ 6 ਮਾਰਚ, 2005 ਤੋਂ ਇਕ ਨੁੱਕੜ ਪ੍ਰੋਗਰਾਮ ਉਲੀਕਿਆ ਗਿਆ। ਇਹ ਹਰ ਸ਼ਨੀਵਾਰ ਨੂੰ ਪਿੰਡਾਂ ਵਿਚ ਜਾ ਕੇ ਕੀਤਾ ਜਾਂਦਾ ਹੈ। ਇਸ ਵਿਚ ਤਰਕਸ਼ੀਲ ਬਾਰੇ ਜਾਣਕਾਰੀ ਦਿੱਤੀ ਜਾਂਦੀ ਹੈ। ਅਜਿਹੇ ਪ੍ਰੋਗਰਾਮ ਪਿੰਡ ਜੱਲਾ, ਤਰਖਾਣ ਮਾਜਰਾ, ਹਰਬੰਸ ਪੁਰਾ, ਲਟੌਰ, ਅਨੈਤਪੁਰ, ਰੰਧਾਵਾ, ਡਡਹੇੜੀ, ਸੋਢੀ ਅਕੈਡਮੀ ਸਰਹਿੰਦ, ਪੁਲੀਸ ਕਲੋਨੀ ਫਤਿਹਗੜ੍ਹ ਸਾਹਿਬ ਵਖੇ ਕੀਤੇ ਗਏ। ਇਸ ਵਿਚ ਡਾ.ਬਲਦੇਵ ਜਲਾਲ ਨੇਂ ਜਾਦੂ ਦੇ ਟਰਿੱਕ ਵਿਖਾ ਕੇ ਤਰਕਸ਼ੀਲ ਵਿਚਾਰ ਪੇਸ਼ ਕੀਤੇ। ਡਾ.ਦੀਦਾਰ ਜੀ ਨੇ ਵੀ ਆਪਣੇ ਵਿਚਾਰਾਂ ਦੌਰਾਨ ਲੋਕਾਂ ਨੂੰ ਭਰੂਣ ਹੱਤਿਆ ਅਤੇ ਨਸ਼ਿਆਂ ਵਰਗੀਆਂ ਸਮਾਜਿਕ ਬੁਰਾਈਆਂ ਤੋਂ ਤੌਬਾ ਕਰਨ ਲਈ ਪ੍ਰੇਰਿਤ ਕੀਤਾ। ਉਨ੍ਹਾਂ ਕਿਹਾ ਕਿ ਤਰਕਸ਼ੀਲ ਇਕ ਜੀਵਨ ਜਾਚ ਹੈ, ਜਿਹੜੀ ਸਾਨੂੰ ਸਾਰਿਆਂ ਨੂੰ ਅਪਣਾਉਣੀ ਚਾਹੀਦੀ ਹੈ। ਉਨ੍ਹਾਂ ਬੱਚਿਆਂ ਨੂੰ ਕਿਹਾ ਕਿ ਉਹ ਆਪਣਾ ਜੀਵਨ ਨਜ਼ਰੀਆ ਵਿਗਿਆਨਕ ਬਣਾਉਂਦੇ ਹੋਏ ਦ੍ਰਿੜ ਇਰਾਦਿਆਂ ਨਾਲ ਇਕ ਵਧੀਆ ਸਮਾਜ ਸਿਰਜ ਸਕਦੇ ਹਨ। ਇਸ ਪ੍ਰੋਗਰਾਮ ਵਿਚ ਇਕਾਈ ਦੇ ਮੈਂਬਰ, ਡਾ.ਬਲਦੇਵ ਜਲਾਲ, ਡਾ.ਦੀਦਾਰ, ਡਾ.ਭਗਵਾਨ, ਡਾ.ਰਵਿੰਦਰ, ਜਸਪ੍ਰੀਤ, ਹਰਪਾਲ ਸੋਢੀ, ਇਕਬਾਲ ਖੰਟ, ਜਗਜੀਤ ਤਰਖਾਣ ਮਾਜਰਾ, ਮਾਸਟਰ ਹਰਜੀਤ ਸਿੰਘ ਤਰਖਾਣ ਮਾਜਰਾ, ਹਰਪਾਲ ਸਿੰਘ ਅਤੇ ਗੁਰਸੇਵਕ ਸਿੰਘ ਸਾਨੀਪੁਰ ਹਾਜ਼ਰ ਸਨ।

**ਗੁਰਸੇਵਕ ਸਾਨੀਪੁਰ, ਸਰਹਿੰਦ**

## ਮੁਹਾਲੀ:

1. ਇਸ ਇਕਾਈ ਵੱਲੋਂ ਮਿਤੀ 10 ਜੂਨ ਅਤੇ 25 ਜੂਨ, 2005 ਨੂੰ ਸਰਵ-ਸਿੱਖਿਆ ਅਭਿਆਨ ਪ੍ਰੋਗਰਾਮ ਅਧੀਨ ਸਰਕਾਰੀ ਗਰਲਜ਼ ਸੀਨੀ:ਸੈਕੰ:ਸਕੂਲ, ਸੁਹਾਣਾ (ਰੋਪੜ) ਵਿਖੇ ਚੱਲ ਰਹੇ ਅਧਿਆਪਕਾਂ ਦੇ ਸੈਮੀਨਾਰਾਂ ਵਿਚ ਤਰਕਸ਼ੀਲ ਪ੍ਰੋਗਰਾਮ ਰਾਹੀਂ ਅਧਿਆਪਕਾਂ ਨੂੰ ਸਮਾਜ ਵਿਚ ਪ੍ਰਚੱਲਤ ਵਹਿਮ-ਭਰਮਾਂ, ਜਾਦੂ-ਟੂਣਿਆਂ ਆਦਿ ਤੋਂ ਜਾਣੂ ਕਰਾਉਂਦੇ ਹੋਏ ਅੰਧ-ਵਿਸ਼ਵਾਸ਼ ਛੱਡਕੇ ਤਰਕਸ਼ੀਲ ਅਪਣਾਉਣ ਦੀ ਪ੍ਰੇਰਨਾ ਦਿੱਤੀ ਗਈ। ਇਸ ਪ੍ਰੋਗਰਾਮ ਵਿਚ ਜਰਨੈਲ ਕਰਾਂਤੀ ਜੋਨ ਜਥੇਬੰਦਕ ਮੁਖੀ, ਇਕਬਾਲ ਸਿੰਘ ਇਕਾਈ ਮੁਖੀ, ਸਤਨਾਮ ਦਾਉਂ ਅਤੇ ਜਸਵੰਤ ਸਿੰਘ ਇਕਾਈ ਆਗੂਆਂ ਨੇ ਭਾਗ ਲਿਆ।

2. 24 ਜੁਲਾਈ, 2005 ਨੂੰ ਇਕਾਈ ਮੁਹਾਲੀ ਵੱਲੋਂ "ਅਚਾਰ, ਵਿਹਾਰ ਅਤੇ ਸੰਸਕਾਰ" ਵਿਸ਼ੇ ਉਤੇ ਸੈਮੀਨਾਰ ਕਰਾਇਆ ਗਿਆ। ਸੈਮੀਨਾਰ ਵਿਚ ਵੱਖੋ ਵੱਖ ਖੇਤਰਾਂ ਦੇ ਬੁੱਧੀਜੀਵੀਆਂ ਦੀ ਹਾਜ਼ਰੀ ਲਗਭਗ 100 ਸੀ। ਸੈਮੀਨਾਰ ਦੇ ਮੁੱਖ ਬੁਲਾਰੇ ਭੂਰਾ ਸਿੰਘ ਜਥੇਬੰਦਕ ਮੁਖੀ, ਪੰਜਾਬ, ਨੇ ਹਾਜ਼ਰੀਨ ਨੂੰ ਜੀ ਆਇਆਂ ਆਖਿਆ ਅਤੇ ਸੁਸਾਇਟੀ ਬਾਰੇ ਮੁਢਲੀ ਜਾਣਕਾਰੀ ਦਿੰਦੇ ਹੋਏ ਇਸਦੇ ਉਦੇਸ਼ ਅਤੇ ਟੀਚਿਆਂ ਬਾਰੇ ਚਾਨਣਾ ਪਾਇਆ। ਮੰਚ ਸੰਚਾਲਨ ਜਸਵੰਤ ਮੁਹਾਲੀ ਨੇ ਕੀਤਾ। ਵਿਚਾਰ-ਚਰਚਾ ਵਿਚ ਭਾਗ ਲੈਣ ਵਾਲੇ ਇਸ ਪ੍ਰਕਾਰ ਸਨ: ਮੈਡਮ ਜਸਵੰਤ ਕੌਰ, ਸ੍ਰੀ ਬਲਵੰਤ ਸਿੰਘ ਪ੍ਰਧਾਨ ਅਤੇ ਪ੍ਰਚਾਰ ਸਕੱਤਰ, ਬਾਬਾ ਫਰੀਦ ਬਲੱਡ ਡੋਨਰਜ਼ ਕੌਂਸਲ ਮੁਹਾਲੀ, ਕਾਮਰੇਡ ਜੋਗਿੰਦਰ ਸਿੰਘ ਚੰਡੀਗੜ੍ਹ, ਸ੍ਰੀ ਤਰਲੋਚਨ ਸਿੰਘ ਭਾਟੀਆ(ਅਧਿਆਪਕ ਆਗੂ), ਇੰਜਨੀਅਰ ਜਸਪਾਲ ਸਿੰਘ, ਗੁਰਮੀਤ ਖਰੜ, ਅਜੀਤ ਪ੍ਰਦੇਸੀ (ਪ੍ਰਕਾਸ਼ਨ ਵਿਭਾਗ ਮੁਖੀ, ਜੋਨ ਚੰਡੀਗੜ੍ਹ) ਨੇ ਭਾਗ ਲਿਆ।

3. 1 ਅਗਸਤ, 2005, ਨੂੰ ਖਰੜ ਵਿਖੇ ਚਲ ਰਹੇ ਸਰਵ-ਸਿੱਖਿਆ ਅਧੀਨ ਅਧਿਆਪਕਾਂ ਦੇ ਸੈਮੀਨਾਰ ਵਿਚ ਪ੍ਰਬੰਧਕਾਂ ਦੀ ਬੇਨਤੀ ਤੇ ਤਰਕਸ਼ੀਲ ਪ੍ਰੋਗਰਾਮ ਰਾਹੀਂ. ਹਾਜ਼ਰ 40-50 ਅਧਿਆਪਕ-ਅਧਿਆਪਕਾਵਾਂ ਨੂੰ ਉਹਨਾਂ ਦੀ ਸੋਚ ਨੂੰ ਤਰਕਸ਼ੀਲ ਬਣਾਉਣ ਹਿਤ ਸੰਵਾਦ ਰਚਾਇਆ ਗਿਆ। ਜਰਨੈਲ ਕਰਾਂਤੀ, ਜੋਨ ਜਥੇਬੰਦਕ ਮੁਖੀ ਨੇ ਪੂਰਣ ਵੇਰਵੇ ਸਹਿਤ ਤਰਕਸ਼ੀਲ ਸੁਸਾਇਟੀ ਸਬੰਧੀ, ਇਸਦੇ ਉਦੇਸ਼ ਅਤੇ ਟੀਚਿਆਂ ਬਾਰੇ ਦੱਸਿਆ। ਸਤਨਾਮ ਦਾਉਂ, ਇਕਾਈ ਆਗੂ ਨੇ ਜਾਦੂ ਦੇ ਮਾਧਿਅਮ ਰਾਹੀਂ ਜੋਤਿਸ਼. ਰਾਸ਼ੀਆਂ, ਗੈਬੀ ਸ਼ਕਤੀ, ਬਾਬਿਆਂ ਦੇ ਡੇਰਿਆਂ ਤੇ ਹੁੰਦੀ ਭੀੜ ਸਬੰਧੀ ਜਾਣੂ ਕਰਾਇਆ। ਗੁਰਮੀਤ ਖਰੜ ਨੇ ਮਾਨਸਿਕ ਰੋਗਾਂ ਸਬੰਧੀ ਭਰਪੂਰ ਚਾਨਣਾ ਪਾਇਆ। ਤਰਕਸ਼ੀਲ ਸਾਹਿਤ ਦੀ ਸਟਾਲ ਵੀ ਲਾਈ ਗਈ। ਅਧਿਆਪਕਾਂ ਨੇ ਚੋਖੀ ਗਿਣਤੀ ਵਿਚ ਸਾਹਿਤ ਖਰੀਦਿਆ। ਅਧਿਆਪਕਾਂ ਵਲੋਂ ਕੀਤੇ ਪ੍ਰਸ਼ਨਾਂ ਦੇ ਉੱਤਰ ਦੇ ਕੇ ਉਹਨਾਂ ਦੀ ਸ਼ੰਕਾ ਨਵਿਰਤੀ ਕੀਤੀ ਗਈ।

**ਇਕਬਾਲ ਸਿੰਘ ਮੁਹਾਲੀ**

## ਉੱਚਾ ਪਿੰਡ ਖੰਟ:

ਪਿਛਲੇ ਦਿਨੀਂ ਇਸ ਇਕਾਈ ਵਲੋਂ ਇਤਿਹਾਸਕ ਪਦਾਰਥਵਾਦ ਬਾਰੇ ਸੈਮੀਨਾਰ ਕਰਵਾਇਆ ਗਿਆ ਜਿਸ ਵਿਚ ਮੁੱਖ ਬੁਲਾਰੇ ਕਾ.ਜਗਰੂਪ ਵਿਸ਼ੇਸ ਤੌਰ 'ਤੇ ਪਹੁੰਚੇ। ਉਨ੍ਹਾਂ ਨੇ ਆਪਣੀ ਤਕਰੀਰ ਰਾਹੀਂ ਧਰਤੀ ਕਿਵੇਂ ਬਣੀ, ਧਰਤੀ ਤੇ ਮਨੁੱਖ ਦੀ ਹੋਂਦ. ਮੁਢਲੀ ਸ਼ਾਂਤੀ ਵਾਲਾ ਯੁੱਗ, ਗੁਲਾਮੀ ਦਾ ਯੁੱਗ, ਜਗੀਰਦਾਰੀ ਯੁੱਗ ਤੇ ਸਰਮਾਏਦਾਰੀ ਯੁੱਗ ਬਾਰੇ ਵਿਸਥਾਰ-ਪੂਰਵਕ ਚਾਨਣਾ ਪਾਇਆ। ਇਸ ਸੈਮੀਨਾਰ ਵਿਚ ਚੰਡੀਗੜ੍ਹ ਜੋਨ ਦੀਆਂ ਸਾਰੀਆਂ ਇਕਾਈਆਂ ਨੇ ਭਾਗ ਲਿਆ। ਸਟੇਜ ਸੰਚਾਲਨ ਦੀ ਜ਼ਿੰਮੇਵਾਰੀ ਅਜੀਤ ਪ੍ਰਦੇਸੀ ਨੇ ਨਿਭਾਈ।

**ਜਗਤਰਨ ਖੰਟ**

## ਮਾਛੀਵਾੜਾ:

8.3.05 ਨੂੰ ਸ਼ਹਿਰ ਵਿਚ ਅਫਵਾਹ ਫੈਲੀ ਕਿ ਰੋਪੜ ਰੋਡ 'ਤੇ ਸਥਿਤ ਬ੍ਰਹਮ ਸ਼ਿਵਾਲਾ ਮੰਦਰ ਵਿਖੇ ਨਾਗ ਦੇਵਤਾ ਪ੍ਰਗਟ ਹੋਇਆ ਹੈ। ਜਦੋਂ ਤਰਕਸ਼ੀਲਾਂ ਦੀ ਟੀਮ ਮੌਕੇ 'ਤੇ ਪਹੁੰਚੀ ਤਾਂ ਦੇਖਿਆ ਗਿਆ ਕਿ ਉਸ ਸੱਪ ਨੂੰ ਜ਼ਬਰਦਸਤੀ ਕੁੱਝ ਵਿਅਕਤੀਆਂ ਨੇ ਜਿੰਨ੍ਹਾਂ ਵਿਚ ਪਹਿਲਵਾਨ ਮੁਲਖ ਰਾਜ, ਸ਼ਿਵ ਕਮਲ, ਦਰਸ਼ਨ ਲਾਲ ਨਹਿਰਾ, ਆਦਿ ਸ਼ਾਮਲ ਸਨ ਨੇ ਉਸ ਅੱਗੇ ਇਕ ਚਾਦਰ ਵਿਛਾਈ ਹੋਈ ਸੀ

ਅਤੇ ਸੱਪ ਦੇ ਮੂਹਰੇ ਦੁੱਧ ਵਾਲਾ ਕਟੋਰਾ ਰੱਖਿਆ ਹੋਇਆ ਸੀ, ਇਸ ਨੂੰ ਦਰਸ਼ਨ ਲਾਲਾ ਵਾਰ ਵਾਰ ਸੱਪ ਦੇ ਮੂਹਰੇ ਕਰ ਰਿਹਾ ਸੀ। ਜਿਸ ਵਿਚ ਕੁਝ ਹੋਰ ਲੋਕ ਵੀ ਦੁੱਧ ਚੜ੍ਹਾ ਰਹੇ ਸਨ ਅਤੇ ਕੁਝ ਲੋਕ ਪੈਸਿਆਂ ਦਾ ਮੱਥਾ ਟੇਕ ਰਹੇ ਸਨ।

ਪਰ ਅਸਲੀਅਤ ਇਹ ਹੈ ਕਿ ਉਹ ਸੱਪ ਲੋਕਾਂ ਦੇ ਇਕੱਠ ਨੂੰ ਦੇਖ ਕੇ ਡਰਿਆ ਹੋਇਆ ਸੀ। ਜਦੋਂ ਵੀ ਉਹ ਆਸੇ ਪਾਸੇ ਮੌਕਾ ਦੇਖ ਕੇ ਬਚਣ ਲਈ ਭੱਜਣ ਦੀ ਕੋਸ਼ਿਸ਼ ਕਰਦਾ ਤਾਂ ਉਸ ਨੂੰ ਸੋਟੀ ਨਾਲ ਰੋਕ ਲਿਆ ਜਾਂਦਾ ਤਾਂ ਕਿ ਸੱਪ ਨੂੰ ਦੇਖ ਕੇ ਭੀੜ ਜਮ੍ਹਾਂ ਰਹਿ ਸਕੇ। ਇਹ ਸੱਪ ਜਿਸ ਜਗ੍ਹਾ ਤੇ ਬੈਠਾ ਸੀ ਉਹ ਜਗ੍ਹਾ ਬੁੱਢੇ ਨਾਲੇ ਵਿਚ ਪੈਂਦੇ ਸੂਏ ਦੇ ਕੰਢੇ ਤੇ ਇਕ ਪੁਰਾਣੀ ਬਿਲਡਿੰਗ ਦੀ ਉਜਾੜ ਥਾਂ ਹੈ ਜਦ ਕਿ ਮੰਦਰ ਉਥੋਂ ਕਾਫੀ ਦੂਰੀ ਤੇ ਹੈ। ਉਸ ਥਾਂ ਤੇ ਸੱਪ ਆਮ ਵੇਖੇ ਜਾ ਸਕਦੇ ਹਨ। ਭੀੜ ਵਿਚ ਕੁਝ ਲੜਕੇ ਦੱਸ ਰਹੇ ਸਨ ਕਿ ਸਵੇਰੇ ਇਕ ਸੱਪ ਤੋਂ ਸਕੂਟਰ ਲੰਘਿਆ ਸੀ ਜਿਸ ਤੋਂ ਸਮਝ ਪੈਂਦੀ ਹੈ ਕਿ ਇਹ ਸੱਪ ਉਹੀ ਸੀ ਤੇ ਫੱਟੜ ਹੋਣ ਕਾਰਨ ਇਸ ਦੁਆਲੇ ਕੀੜੀਆਂ ਚਿੰਬੜੀਆਂ ਹੋਈਆਂ ਸਨ ਤੇ ਉਹ ਕਿਸੇ ਤੇ ਵਾਰ ਕਰਨ ਤੋਂ ਅਸਮਰਥ ਸੀ। ਜੋ ਦੁੱਧ ਸੱਪ ਦੇ ਪੀਣ ਲਈ ਰੱਖਿਆ ਜਾਂਦਾ ਸੀ ਉਹ ਉਸ ਨੇ ਨਹੀਂ ਪੀਤਾ ਕਿਉਂਕਿ ਸੱਪ ਦੁੱਧ ਨਹੀਂ ਪੀਂਦਾ। ਵੇਖਿਆ ਗਿਆ ਕਿ ਮੌਕਾ ਮਿਲਣ ਤੇ ਸੱਪ ਇਕ ਪਾਸੇ ਨੂੰ ਚਲਾ ਗਿਆ ਜਿਸ ਨੂੰ ਮੌਕੇ ਤੇ ਮੌਜੂਦ ਇਕ ਸਪੇਰੇ ਨੇ ਫੜ ਲਿਆ ਅਤੇ ਲੋਕਾਂ ਦੇ ਕਹਿਣ ਤੇ ਦੂਰ ਖੇਤਾਂ ਵਿਚ ਛੱਡ ਦਿੱਤਾ। ਇਹ ਸਾਡੇ ਲੋਕਾਂ ਦੀ ਅੰਧਵਿਸ਼ਵਾਸ਼ੀ ਮਾਨਸਿਕਤਾ ਕਾਰਨ ਹੈ। ਇਸ ਨੂੰ ਕੁਝ ਸ਼ਾਤਰ ਦਿਮਾਗ ਲੋਕਾਂ ਨੇ ਸ਼ਿਵਰਾਤਰੀ ਨਾਲ ਜੋੜ ਕੇ ਚੜ੍ਹਾਵੇ ਵਿਚ ਵਾਧਾ ਕੀਤਾ।

**ਸੁਖਵਿੰਦਰ ਸਿੰਘ ਜਥੇਬੰਦਕ ਮੁਖੀ**

## ਜਲੰਧਰ

ਸਰਕਾਰੀ ਸਕੂਲਾਂ ਵਿਚ ਜਿੱਥੇ ਕਿ ਸਰਵਸਿੱਖਿਆ ਦੇ ਸੈਮੀਨਾਰ ਲੱਗੇ ਹੋਏ ਸਨ ਉਥੇ ਪ੍ਰੋਗਰਾਮ ਕੀਤੇ ਗਏ। ਹਰ ਸੈਮੀਨਾਰ ਵਿਚ 35-40 ਅਧਿਆਪਕ/ਅਧਿਆਪਕਾਵਾਂ ਸਨ। ਸੈਮੀਨਾਰਾਂ ਵਿਚ ਸ੍ਰੀ ਵਿਸ਼ਵਾ ਮਿੱਤਰ ਬੰਮੀ ਅਤੇ ਜਰਨੈਲ ਸਿੰਘ ਨੇ ਤਰਕਸ਼ੀਲ ਲਹਿਰ ਬਾਰੇ ਜਾਣਕਾਰੀ ਦਿੱਤੀ। ਹਸਤ ਰੇਖਾ, ਰਾਸ਼ੀਆਂ, ਭੂਤਾਂ ਪ੍ਰੇਤਾਂ ਅਤੇ ਦੁਨੀਆਂ ਦੇ ਵਹਿਮਾਂ ਦੀ ਅਸਲੀਅਤ ਤੋਂ ਜਾਣੂ ਕਰਵਾਇਆ ਅਤੇ ਪਾਖੰਡੀ ਬਾਬਿਆਂ, ਚੇਲਿਆਂ, ਤਾਂਤਰਿਕਾਂ ਨੂੰ ਸੁਸਾਇਟੀ ਵੱਲੋਂ ਚੈਲਿੰਜ ਕੀਤਾ। ਅਧਿਆਪਕ/ਅਧਿਆਪਕਾਵਾਂ ਨੇ ਕਾਫੀ ਪ੍ਰਸ਼ਨ ਕੀਤੇ ਜਿਸ ਤੋਂ ਪਤਾ ਲਗਦਾ ਸੀ ਕਿ ਉਹ ਇਸ ਪ੍ਰੋਗਰਾਮ ਵਿਚ ਪੂਰੀ ਦਿਲਚਸਪੀ ਲੈ ਰਹੇ ਸਨ। ਪ੍ਰਸ਼ਨਾਂ ਦੇ ਉੱਤਰ ਦਿੱਤੇ ਗਏ। ਇਕ ਸਕੂਲ ਵਿਚ ਇਕ ਅਧਿਆਪਕ ਦੂਸਰੇ ਅਧਿਆਪਕ ਦੀਆਂ ਹਸਤ ਰੇਖਾਵਾਂ ਵੇਖ ਕੇ ਕੋਈ ਭਵਿੱਖਬਾਣੀ ਕਰ ਰਿਹਾ ਸੀ, ਪ੍ਰੰਤੂ ਸਾਡਾ ਪ੍ਰੋਗਰਾਮ ਵੇਖ ਕੇ ਉਹ ਦੋਨੋਂ ਅਧਿਆਪਕ ਇੰਨੇ ਪ੍ਰਭਾਵਿਤ ਹੋਏ ਕਿ ਉਨ੍ਹਾਂ ਨੇ ਛੁੱਟੀਆਂ ਤੋਂ ਬਾਅਦ ਸਕੂਲ ਖੁੱਲਣ 'ਤੇ ਆਪਣੇ ਸਕੂਲ ਆਉਣ ਦਾ ਸੱਦਾ ਦਿੱਤਾ ਤਾਂ ਕਿ ਬੁੱਧੀਜੀਵੀਆਂ ਦੇ ਭੁਲੇਖੇ ਦੂਰ ਕੀਤੇ ਜਾ ਸਕਣ।

**ਵਿਸ਼ਵਾ ਮਿੱਤਰ ਬੰਮੀ**

## ਨਵਾਂ ਸ਼ਹਿਰ:

1. 27.5.05 ਨੂੰ ਵਧ ਰਹੇ ਡੇਰਾਵਾਦ ਖਿਲਾਫ ਤਰਕਸ਼ੀਲ ਚੇਤਨਾ ਮਾਰਚ (ਕਾਫਲਾ) ਕੱਢਿਆ ਗਿਆ। ਇਹ ਕਾਫਲਾ ਪਿੰਡ ਸਨਾਵਾ ਦੇ ਬੱਸ ਅੱਡੇ ਤੋਂ ਸ਼ੁਰੂ ਕੀਤਾ ਤੇ ਪਿੰਡ ਨਾਈ ਮਜਾਰਾ ਹੁੰਦਾ ਹੋਇਆ ਪਿੰਡ ਜਾਡਲਾ ਤੱਕ ਗਿਆ। ਉਥੇ ਲੋਕਾਂ ਦੇ ਇਕੱਠ ਵਿਚ ਮੁਕੰਦ ਲਾਲ ਪ੍ਰਧਾਨ ਵਲੋਂ ਜਾਦੂ ਦੇ ਸ਼ੋਅ ਦਿਖਾ ਕੇ ਇਸ ਸਬੰਧੀ ਭਰਮ-ਭੁਲੇਖਿਆਂ ਨੂੰ ਜੱਗ ਜ਼ਾਹਰ ਕੀਤਾ। ਪ੍ਰੋ.ਦਿਲਬਾਗ ਸਿੰਘ ਨੇ ਸੁਸਾਇਟੀ ਦੇ ਕੰਮ ਅਤੇ ਮਿਸ਼ਨ ਬਾਰੇ ਲੋਕਾਂ ਨੂੰ ਜਾਣੂ ਕਰਵਾਇਆ। ਜੋਨ ਮੁਖੀ ਸੱਤਪਾਲ ਸਲੋਹ ਨੇ ਮਾਨਸਿਕ ਰੋਗਾਂ ਸਬੰਧੀ ਵਿਚਾਰ ਰੱਖੇ ਤੇ ਇਨ੍ਹਾਂ ਸਬੰਧੀ ਵਿਗਿਆਨਕ ਸੋਚ ਅਪਨਾਉਣ 'ਤੇ ਜ਼ੋਰ ਦਿੱਤਾ। ਮਾ:ਬਖਸ਼ੀਸ਼ ਸਿੰਘ ਰਾਹੋਂ ਵੱਲੋਂ ਸਟੇਜ ਸੰਚਾਲਨ ਬੜੇ ਸੁਚੱਜੇ ਢੰਗ ਨਾਲ ਕੀਤਾ ਗਿਆ। ਇਨ੍ਹਾਂ ਸਾਰੇ ਆਗੂਆਂ ਵੱਲੋਂ ਲੋਕਾਂ ਨੂੰ ਜੋਤਸ਼ੀਆਂ ਅਤੇ ਪੁੱਛਾਂ ਦੇਣ ਵਾਲੇ ਅਤੇ ਹੋਰ ਢੋਂਗੀਆਂ ਤੋਂ ਸੁਚੇਤ ਰਹਿਣ ਲਈ ਕਿਹਾ। ਇਸ ਕਾਫਲੇ ਵਿਚ ਇਕਾਈ ਰਾਹੋਂ, ਔੜ, ਬੰਗਾ, ਗੜ੍ਹਸ਼ੰਕਰ, ਸੜੋਆ ਵਲੋਂ ਭਰਪੂਰ ਸਹਿਯੋਗ ਦਿਤਾ ਗਿਆ। ਇਸ ਕਾਫਲੇ ਦੀ ਕਾਰਵਾਈ ਕੇਬਲ ਟੀ.ਵੀ. ਰਾਹੀਂ ਵੀ ਦਿਖਾਈ ਗਈ। ਉੱਘੀ ਸਮਾਜ ਸੇਵਿਕਾ ਮੈਡਮ ਜੰਡੀ ਵਲੋਂ ਆਏ ਕਾਫਲੇ ਦਾ ਧੰਨਵਾਦ ਕੀਤਾ ਗਿਆ।

2. ਇਸ ਇਕਾਈ ਅਤੇ ਐਨ.ਐਫ.ਟੀ.ਈ. (ਬੀ.ਐਸ.ਐਫ.ਐਲ) ਨਵਾਂ ਸ਼ਹਿਰ ਵਲੋਂ ਮਈ ਦਿਵਸ ਦੇ ਸ਼ਹੀਦਾਂ ਦੀ ਯਾਦ ਵਿਚ ਸਥਾਨਕ ਟੈਲੀਕਾਮ ਕਲੋਨੀ ਵਿਖੇ ਤਰਕਸ਼ੀਲ ਅਤੇ ਚੇਤਨਾ ਸਮਾਗਮ ਕਰਵਾਇਆ ਗਿਆ। ਸਮਾਗਮ ਦੀ ਸ਼ੁਰੂਆਤ ਤਰਕਸ਼ੀਲ ਕਾਰਕੁੰਨਾ ਲੈਕਚਰਾਰ ਅਰਵਿੰਦਰ ਕੁਮਾਰ ਅਤੇ ਸ੍ਰੀ ਸੁਖਵਿੰਦਰ ਗੋਗਾ ਵੱਲੋਂ ਅੱਖਾਂ 'ਤੇ ਪੱਟੀ ਬੰਨ੍ਹ ਕੇ ਮੋਟਰ-ਸਾਈਕਲ ਚਲਾਉਣ ਨਾਲ ਕੀਤੀ ਗਈ। ਉਨ੍ਹਾਂ ਨੂੰ ਹਰੀ ਝੰਡੀ ਜੇ.ਟੀ.ਓ. ਸ੍ਰ.ਰਘਵਿੰਦਰਪਾਲ ਸਿੰਘ ਨੇ ਦਿੱਤੀ। ਸਰੋਤਿਆਂ ਨੂੰ ਜੀ ਆਇਆਂ ਐਸਿਸਟੈਂਟ ਸਰਕਲ ਸੈਕਟਰੀ ਪੰਜਾਬ ਸ੍ਰੀ ਸੁਤੰਤਰ ਕੁਮਾਰ ਨੇ ਕਿਹਾ।

ਮੇਘ ਰਾਜ ਮਿੱਤਰ ਨੇ ਸੰਬੋਧਨ ਕਰਦਿਆਂ ਕਿਹਾ ਕਿ ਮਈ ਦਿਵਸ ਦੇ ਸ਼ਹੀਦਾਂ ਦੇ ਪੂਰਨਿਆਂ 'ਤੇ ਮੁੜ ਚੱਲਣ ਦੀ ਲੋੜ ਹੈ। ਇਹ ਤਦ ਹੀ ਸੰਭਵ ਹੈ ਜੇਕਰ ਸਰਕਾਰਾਂ ਦੇ ਮੀਡੀਏ, ਸਾਧਾਂ ਸੰਤਾਂ ਅਤੇ ਮਹਾਤਮਾਵਾਂ ਰਾਹੀਂ ਫੈਲਾਏ ਗੈਰ-ਵਿਗਿਆਨਕ ਜਾਲ ਤੋਂ ਬਚ ਨਿਕਲਿਆ ਜਾਵੇ। ਉਨ੍ਹਾਂ ਕਿਹਾ ਕਿ ਸਰਕਾਰ ਵਹਿਮਾਂ-ਭਰਮਾਂ ਨੂੰ ਲੋਕਾਂ ਵਿਚ ਫੈਲਾਅ ਕੇ ਉਨ੍ਹਾਂ ਦਾ ਧਿਆਨ ਅਸਲ ਲੜਾਈ(ਰੋਟੀ, ਕੱਪੜਾ ਅਤੇ ਮਕਾਨ) ਤੋਂ ਪਾਸੇ ਲਿਜਾ ਰਹੀ ਹੈ। ਤਰਕਸ਼ੀਲ ਆਗੂਆਂ ਸੁਰਿੰਦਰ ਕਰੀਮਪੁਰੀ ਅਤੇ ਮੁਕੰਦ ਲਾਲ ਨੇ ਜਾਦੂ ਦੇ ਸ਼ੋਅ ਰਾਹੀਂ ਇਸ ਬਾਰੇ ਮਿੱਥ ਨੂੰ ਤੋੜਿਆ।

ਕਿਸਾਨ ਆਗੂ ਸ੍ਰੀ ਭੁਪਿੰਦਰ ਸਾਂਬਰ ਨੇ ਪੰਜਾਬ ਅਤੇ ਕੇਂਦਰ ਸਰਕਾਰ ਦੀ ਨਿੱਜੀਕਰਨ ਅਤੇ ਨਿਗਮੀਕਰਨ ਵਾਲੀਆਂ ਨੀਤੀਆਂ ਦੀ ਨਿਖੇਧੀ ਕੀਤੀ। ਅਤੇ ਇਸ ਖਿਲਾਫ ਲੜਨ ਦਾ ਲੋਕਾਂ ਨੂੰ ਸੱਦਾ ਦਿੱਤਾ। ਪੀਪਲਜ਼ ਆਰਟ ਗਰੁੱਪ ਬਰਨਾਲਾ ਵਲੋਂ ਸ੍ਰੀ ਜਗਮੋਹਨ ਬਰਨਾਲਾ ਦੀ ਨਿਰਦੇਸ਼ਨਾ ਹੇਠ ਪ੍ਰੋ.ਅਜਮੇਰ ਔਲਖ ਦੁਆਰਾ ਰਚਿਤ ਨਾਟਕ 'ਝਨਾਅ ਦੇ ਪਾਣੀ' ਅਤੇ ਸ੍ਰੀ ਈਸ਼ਵਰ ਚੰਦਰ ਨੰਦਾ ਦੁਆਰਾ



ਰਚਿਤ ਨਾਟਕ 'ਜਿੰਨ' ਦੀ ਪੇਸ਼ਕਾਰੀ ਕੀਤੀ ਗਈ। ਇਸੇ ਗਰੁੱਪ ਵੱਲੋਂ 'ਸੱਚੋ ਸੱਚੀ ਦੱਸੀਂ ਵੇ ਬਾਬਲਾ', 'ਕੁੱਖ ਵਿਚ ਨਾ ਕਤਲ ਕਰਵਾ' ਅਤੇ 'ਧਰਤੀ ਮਾਂ ਪਈ ਕੁਰਲਾਂਦੀ ਆ' ਕੋਰੀਓਗ੍ਰਾਫੀਆਂ ਰਾਹੀਂ ਲੋਕਾਂ ਨੂੰ ਸੋਚਣ ਲਾ ਦਿੱਤਾ।

ਪੰਜਾਬ ਰੋਡਵੇਜ਼ ਏਟਕ ਦੇ ਆਗੂ ਸ੍ਰੀ ਕੁਲਦੀਪ ਸਿੰਘ ਦੀ ਸੇਵਾ-ਮੁਕਤੀ ਤੋਂ ਬਾਅਦ ਉਨ੍ਹਾਂ ਨੂੰ ਬੀ.ਐਸ.ਐਨ.ਐਲ. ਨਵਾਂ ਸ਼ਹਿਰ ਵਲੋਂ ਸਨਮਾਨਿਤ ਕੀਤਾ ਗਿਆ। ਸ੍ਰੀ ਈਸ਼ਵਰ ਚੰਦਰ ਨੇ ਉਨ੍ਹਾਂ ਬਾਰੇ ਸਨਮਾਨ ਪੱਤਰ ਪੜ੍ਹਿਆ। ਸਮੁੱਚੇ ਸਮਾਗਮ ਦੀ ਮੰਚ ਸੰਚਾਲਨਾ ਤਰਕਸ਼ੀਲ ਆਗੂ ਸ੍ਰੀ ਦਿਲਬਾਗ ਸਿੰਘ ਨੇ ਕੀਤੀ। ਇਸ ਸਮਾਗਮ ਵਿਚ ਅਜਮੇਰ ਸਿੱਧੂ ਅਤੇ ਸ੍ਰੀ ਸਵਤੰਤਰ ਕੁਮਾਰ ਕਨਵੀਨਰ ਸਨ।

**ਮੁਕੰਦ ਲਾਲ ਜਥੇਬੰਦਕ ਮੁਖੀ**

## ਬਠਿੰਡਾ:

1. ਤਲਵੰਡੀ ਸਾਬੋ ਦੇ ਵਿਸਾਖੀ ਮੇਲੇ ਤੇ ਦੋ ਦਿਨ ਤੇ ਇਕ ਰਾਤ ਲਗਾਤਾਰ ਤਰਕਸ਼ੀਲ ਸਾਹਿਤ ਦੀ ਸਟਾਲ ਲਾਈ ਗਈ। ਤਰਕਸ਼ੀਲ ਵਿਚਾਰ ਪੇਸ਼ ਕੀਤੇ ਗਏ, ਸਾਹਿਤ, ਕੈਸਿਟਾਂ ਤੇ ਸੀ.ਡੀਜ਼ ਰਾਹੀਂ ਵਿਗਿਆਨਕ ਵਿਚਾਰਾਂ ਦਾ ਪ੍ਰਚਾਰ ਕੀਤਾ ਗਿਆ। ਸਟਾਲ ਉਤੇ ਮੁੱਖ ਜ਼ਿੰਮੇਵਾਰੀ ਮਾ.ਸੁਰਜੀਵਨ ਕੁਮਾਰ, ਮੱਖਣ ਸਿੰਘ, ਜਗਤਾਰ ਸਿੰਘ ਕੋਟਬਖਤੂ, ਮਾ.ਗਿਆਨ ਸਿੰਘ, ਸੁਖਵਿੰਦਰ ਮਾਈਸਰਖਾਨਾ, ਜਗਤਾਰ ਸਿੰਘ ਚੁੱਘੇ ਕਲਾਂ ਅਤੇ ਰਾਮ ਸਿੰਘ ਨਿਰਮਾਣ ਨੇ ਨਿਭਾਈ। ਮਾ.ਬਲਜਿੰਦਰ, ਸੁਰਿੰਦਰ, ਹਰਿੰਦਰ ਕੁਮਾਰ, ਤਲਵੰਡੀ ਇਕਾਈ ਦੇ ਆਗੂਆਂ ਐਡਵੋਕੇਟ ਅਵਤਾਰ ਸਿੰਘ ਸੇਮਾ ਅਤੇ ਕਾਲਿਆਂਵਾਲੀ ਇਕਾਈ ਦੇ ਹਰਦੇਵ ਸਿੰਘ ਹੁਰਾਂ ਨੇ ਵੀ ਸਹਿਯੋਗ ਦਿੱਤਾ। ਇਸ ਸਟਾਲ 'ਤੇ ਵੱਡੀ ਗਿਣਤੀ 'ਚ ਤਰਕਸ਼ੀਲ ਕਿਤਾਬਾਂ, ਮੈਗਜ਼ੀਨ ਚੰਦੇ ਅਤੇ ਕੈਸਿਟਾਂ ਪਾਠਕਾਂ/ਦਰਸ਼ਕਾਂ ਦੇ ਹੱਥਾਂ ਵਿਚ ਪਹੁੰਚਾਈਆਂ ਗਈਆਂ।

2. ਸਰਵਸਿੱਖਿਆ ਅਭਿਆਨ ਤਹਿਤ ਅਧਿਆਪਕਾਂ ਦੇ ਲੱਗ ਰਹੇ ਟਰੇਨਿੰਗ ਕੈਂਪਾਂ ਵਿਚ ਸਮੇਂ ਸਮੇਂ 'ਤੇ ਪਹੁੰਚ ਕਰਕੇ ਅਧਿਆਪਕਾਂ ਨਾਲ ਵਿਗਿਆਨਕ ਵਿਚਾਰ ਅਤੇ ਤਰਕਸ਼ੀਲ ਲਹਿਰ ਦੇ ਪ੍ਰਭਾਵ ਸਾਂਝੇ ਕੀਤੇ ਗਏ। ਤਰਕਸ਼ੀਲ ਆਗੂ ਬਲਵੀਰ ਸਿੰਘ, ਬੀ.ਪੀ.ਈ.ਓ., ਸੰਗਤ ਮੰਡੀ ਦੇ ਯਤਨਾਂ ਸਦਕਾ ਬਲਾਕ ਦੇ ਕੈਂਪ ਨੂੰ ਗਹਿਰੀ ਬੁੱਟਰ ਵਿਖੇ ਇਕ ਦਿਨ ਰਾਮ ਸਿੰਘ ਨਿਰਮਾਣ ਨੇ ਸੰਬੋਧਨ ਕੀਤਾ। ਰਾਮ ਨਿਰਮਾਣ ਨੇ "ਅੰਧ ਵਿਸ਼ਵਾਸ਼, ਮਾਨਸਿਕ ਰੋਗ ਅਤੇ ਤਰਕਸ਼ੀਲ ਵਿਚਾਰ" ਵਿਸ਼ੇ ਤੇ ਆਪਣੇ ਵਿਚਾਰ ਸਾਂਝੇ ਕੀਤੇ। ਬੱਚਿਆਂ/ਵਿਦਿਆਰਥੀਆਂ ਤੇ ਆਮ ਲੋਕਾਂ ਵਿਚ ਪਾਏ ਜਾਂਦੇ ਵੱਖ ਵੱਖ ਮਾਨਸਿਕ ਰੋਗਾਂ ਦੇ ਲੱਛਣਾਂ, ਕਾਰਨਾਂ ਤੇ ਇਲਾਜ ਬਾਰੇ ਜਾਣਕਾਰੀ ਦਿੱਤੀ ਅਤੇ ਮਾਨਸਿਕ ਰੋਗੀਆਂ ਨੂੰ ਸਾਧਾਂ-ਸੰਤਾਂ ਜਾਂ ਚੇਲਿਆਂ-ਸਿਆਣਿਆਂ, ਤਾਂਤਰਿਕਾਂ ਰਾਹੀਂ ਖੱਜਲ ਖੁਆਰ ਅਤੇ ਗੰਭੀਰ ਬਿਮਾਰ ਕਰਵਾਉਣ ਤੋਂ ਬਚਾਉਣ ਲਈ ਸੁਸਾਇਟੀ ਵੱਲੋਂ ਚਲਾਏ ਜਾਂਦੇ ਸਲਾਹ ਕੇਂਦਰਾਂ ਤੋਂ ਸਹੀ ਸੇਧ ਲੈਣ ਦੀ ਅਪੀਲ ਕੀਤੀ। ਸਰੋਤਿਆਂ ਵੱਲੋਂ ਉਠਾਏ ਨੁਕਤਿਆਂ/ਸਵਾਲਾਂ ਦੇ ਜਵਾਬ ਵੀ ਦਿੱਤੇ ਗਏ। ਮਾ.ਬਲਜਿੰਦਰ ਸਿੰਘ ਤੇ ਦਲਜੀਤ ਸਿੰਘ ਚੁੱਘੇ ਕਲਾਂ ਨੇ ਵੀ ਸਮੇਂ ਸਮੇਂ ਤੇ ਵਿਚਾਰ ਰੱਖੇ।

3. ਗਰੁੱਪ ਮੀਟਿੰਗ ਵਿਚ ਤਰਕਸ਼ੀਲ ਵਿਚਾਰ: ਸੁਸਾਇਟੀ ਦੇ ਸੁਹਿਰਦ ਆਗੂ ਆਪਣਾ ਕੀਮਤੀ ਸਮਾਂ ਕਿਤੇ ਵੀ ਮਿਸ਼ਨ ਨਾਲੋਂ ਟੁੱਟਕੇ ਅਜਾਈਂ ਨਹੀਂ ਜਾਣ ਦੇਣਾ ਚਾਹੁੰਦੇ। ਇਸ ਦੀ ਮਿਸਾਲ ਭੂਰਾ ਸਿੰਘ ਮਹਿਮਾ ਸਰਜਾ ਨੇ ਪੇਸ਼ ਕੀਤੀ ਜਦੋਂ ਉਹ ਪਿੰਡ ਤਿਉਣਾ ਵਿਖੇ ਆਪਣੀ ਭਾਣਜੀ ਨੂੰ ਮਿਲਣ ਗਏ ਤੇ ਉਥੇ ਠਹਿਰਣ ਦਾ ਪ੍ਰੋਗਰਾਮ ਬਣਿਆ ਤਾਂ ਭੂਰਾ ਸਿੰਘ ਨੇ ਬਠਿੰਡਾ ਇਕਾਈ ਦੇ ਨੇੜਲੇ ਤਰਕਸ਼ੀਲ ਆਗੂਆਂ ਨਾਲ ਫੋਨ 'ਤੇ ਸੰਪਰਕ ਕਰਕੇ ਰਿਸ਼ਤੇਦਾਰਾਂ ਦੇ ਘਰ ਰਾਤ ਦਾ ਤਰਕਸ਼ੀਲ ਪ੍ਰੋਗਰਾਮ ਤਹਿ ਕਰ ਲਿਆ। ਪਿੰਡ ਤਿਉਣਾ ਦੇ ਰਣਧੀਰ ਸਿੰਘ ਨੇ ਆਪਣੇ ਆਂਢ-ਗੁਆਂਢ ਦੇ 10-20 ਘਰਾਂ ਦੇ 30-40 ਮਰਦ-ਔਰਤਾਂ, ਬੱਚੇ-ਨੌਜਵਾਨ ਬੁਲਾਏ ਤੇ ਇਸ ਛੋਟੇ ਜਿਹੇ ਘਰ ਮੰਤਵ ਭਰਪੂਰ ਪ੍ਰੋਗਰਾਮ ਵਿਚ ਰਾਮ ਸਿੰਘ ਨਿਰਮਾਣ ਅਤੇ ਮਾ.ਦਲਜੀਤ ਸਿੰਘ ਹੁਰਾਂ ਨੇ ਜਾਦੂ ਦੇ ਸ਼ੋਅ ਪੇਸ਼ ਕੀਤੇ। ਭੂਰਾ ਸਿੰਘ ਮਹਿਮਾ ਸਰਜਾ ਨੇ ਮੈਜਿਕ ਟਰਿੱਕਾਂ ਦੀ ਵਿਆਖਿਆ ਕਰਦਿਆਂ ਪਾਖੰਡੀ ਸਾਧਾਂ-ਸੰਤਾਂ, ਚੇਲਿਆਂ-ਤਾਂਤਰਿਕਾਂ ਤੇ ਹੋਰ ਢੋਂਗੀ ਬਾਬਿਆਂ ਦੇ ਪੋਲ ਖੋਲ੍ਹੇ ਜੋ ਲੋਕਾਂ ਦੀ ਅੰਧ-ਵਿਸ਼ਵਾਸ਼ੀ ਮਾਨਸਿਕਤਾ ਦਾ ਲਾਹਾ ਲੈ ਕੇ ਲੋਕਾਂ ਦੀ ਲੁੱਟ-ਖਸੁੱਟ ਕਰ ਰਹੇ ਹਨ। ਦੇਰ ਰਾਤ ਤੱਕ ਇਸ ਪ੍ਰੋਗਰਾਮ ਦਾ ਰਿਸ਼ਤੇਦਾਰ ਪਰਿਵਾਰ ਤੇ ਗੁਆਂਢੀਆਂ ਨੇ ਆਨੰਦ ਵੀ ਮਾਣਿਆ ਤੇ ਵਿਗਿਆਨਕ/ਤਰਕਵਾਦੀ ਵਿਚਾਰਾਂ ਦਾ ਸੁਨੇਹਾ ਲੈ ਕੇ ਘਰਾਂ ਨੂੰ ਪਰਤੇ।

4. ਆਰ.ਕੇ.ਮਾਡਲ ਸਕੂਲ, ਬਠਿੰਡਾ, ਵਿਖੇ ਮੈਜਿਕ ਸ਼ੋਅ ਪੇਸ਼ ਕੀਤੇ ਗਏ ਜਿਸ ਵਿਚ ਮੈਜਿਕ ਸ਼ੋਅ ਵਿਜੈ ਕੁਮਾਰ, ਸੁਖਵਿੰਦਰ ਸਿੰਘ ਨੇ ਵਿਖਾਏਂ। ਸੁਸਾਇਟੀ ਦੇ ਮਿਸ਼ਨ ਬਾਰੇ ਅਤੇ ਟਰਿੱਕਾਂ ਦੀ ਵਿਆਖਿਆ ਸੁਰਿੰਦਰ ਕੁਮਾਰ ਨੇ ਕੀਤੀ।

**ਰਾਮ ਸਿੰਘ ਨਿਰਮਾਣ ਬਠਿੰਡਾ**

## ਸੰਦੌੜ:

ਇਸ ਇਕਾਈ ਵੱਲੋਂ ਪਿੰਡ ਕੰਗਣਵਾਲ ਵਿਖੇ ਕਲਪਨਾ ਚਾਵਲਾ ਦੀ ਯਾਦ ਵਿਚ ਭਾਰੀ ਤਰਕਸ਼ੀਲ ਮੇਲਾ ਕਰਵਾਇਆ ਗਿਆ। ਮੇਲੇ ਦਾ ਉਦਘਾਟਨ ਸ੍ਰੀ ਮੇਘ ਰਾਜ ਮਿੱਤਰ ਨੇ ਜਾਦੂ ਦੇ ਇਕ ਟਰਿੱਕ ਰਾਹੀਂ ਕੀਤਾ। ਸ੍ਰੀ ਮਿੱਤਰ ਨੇ ਭਾਵਪੂਰਤ ਤਕਰੀਰ ਰਾਹੀਂ ਸਰੋਤਿਆਂ ਤੇ ਕਾਫੀ ਪ੍ਰਭਾਵ ਛੱਡਿਆ। ਜਾਦੂ ਦੇ ਟਰਿੱਕ ਜਗਦੇਵ ਸਿੰਘ ਕੰਮੋ ਮਾਜਰਾ, ਗੁਰਦੇਵ ਪੰਚ ਝਨੇਰ, ਡਾ.ਜਸਵਿੰਦਰ ਕਾਲਖ ਅਤੇ ਡਾ.ਰਜਿੰਦਰ ਚੀਮਾ ਨੇ ਪੇਸ਼ ਕੀਤੇ। ਚੇਤਨਾ ਕਲਾ ਕੇਂਦਰ ਵਲੋਂ ਹਰਵਿੰਦਰ ਦੀਵਾਨਾ ਦੀ ਨਿਰਦੇਸ਼ਨਾ ਹੇਠ ਨਾਟਕ 'ਪ੍ਰੇਤ' ਅਤੇ 'ਹਨੇਰ ਕੋਠੜੀ' ਬਾਖੂਬੀ ਪੇਸ਼ ਕੀਤੇ ਗਏ। ਕੋਰੀਓਗ੍ਰਾਫੀ 'ਧੀ ਦੀ ਪੁਕਾਰ' ਅਤੇ 'ਮੈਂ ਧਰਤੀ ਪੰਜਾਬ ਦੀ' ਕਾਫੀ ਸਲਾਹੁਣਯੋਗ ਸੀ। ਸਟੇਜ ਸਕੱਤਰ ਦੀ ਜ਼ਿੰਮੇਵਾਰੀ ਜਸਵੀਰ ਕੰਗਣਵਾਲ ਨੇ ਨਿਭਾਈ। ਭੁਪਿੰਦਰ ਸਿੰਘ ਅਤੇ ਯੋਗੇਸ਼ ਦੱਤ ਸ਼ਰਮਾ ਨੇ ਕਾਫੀ ਸਹਿਯੋਗ ਦਿੱਤਾ। ਪਿੰਡ ਵਿਚ ਇਹ ਪਲੇਠਾ ਪ੍ਰੋਗਰਾਮ ਕਾਫੀ ਪ੍ਰਭਾਵ ਛੱਡ ਗਿਆ। ਮਾਰਕਿਟ ਕਮੇਟੀ, ਅਹਿਮਦਗੜ੍ਹ ਦੇ ਚੇਅਰਮੈਨ ਸ.ਸਿੰਦਰ ਸਿੰਘ ਅਤੇ ਸਪੋਰਟਸ ਕਲੱਬ ਵੱਲੋਂ ਜਗਤਰਨ ਸਿੰਘ ਹਾਜ਼ਰ ਸਨ। ਸਰਪੰਚ ਸਿੰਗਾਰਾ ਸਿੰਘ ਨੇ ਕਾਫੀ ਸਹਿਯੋਗ ਦਿੱਤਾ। ਜਗਪਾਲ

ਸਿੰਘ ਸੰਧੂ "ਰੋਜ਼ਾਨਾ ਅਜੀਤ" ਵੱਲੋਂ ਹਾਜ਼ਰੀ ਲਗਵਾਈ ਗਈ।

**ਰਣਜੀਤ ਝਨੇਰ ਇਕਾਈ ਸੰਦੌੜ।**

## ਲੌਂਗੋਵਾਲ:

28.7.2005 ਨੂੰ ਇਸ ਇਕਾਈ ਵੱਲੋਂ ਪਿੰਡ ਮੰਡੇਰ ਕਲਾਂ ਦੇ ਲੋਕਾਂ ਨਾਲ ਸਥਾਨਕ ਸਰਕਾਰੀ ਐਲੀਮੈਂਟਰੀ ਸਕੂਲ ਵਿਖੇ ਇਕ ਨੁੱਕੜ ਮੀਟਿੰਗ ਕੀਤੀ ਗਈ ਜਿਸ ਵਿਚ ਬੋਲਦਿਆਂ ਪ੍ਰਕਾਸ਼ਨ ਵਿਭਾਗ ਦੇ ਸੂਬਾ ਮੁਖੀ ਬਲਬੀਰ ਲੌਂਗੋਵਾਲ ਜੋਨ ਬਰਨਾਲਾ ਦੇ ਵਿਤ ਵਿਭਾਗ ਮੁਖੀ ਰਣਜੀਤ ਸਿੰਘ ਨੇ ਬਹੁਤ ਹੀ ਵਿਸਥਾਰ ਨਾਲ ਸੁਸਾਇਟੀ ਦੀ ਸਮਝ ਲੋਕਾਂ ਨਾਲ ਸਾਂਝੀ ਕੀਤੀ। ਭਾਗ ਸਿੰਘ, ਲਖਵੀਰ ਸਿੰਘ ਅਤੇ ਰਣਜੀਤ ਸਿੰਘ ਨੇ ਤਰਕਸ਼ੀਲ ਗੀਤ ਗਾਏ। ਇਸ ਮੌਕੇ ਕਿਤਾਬਾਂ ਦਾ ਸਟਾਲ ਵੀ ਲਗਾਇਆ ਗਿਆ ਜਿਸ ਨੂੰ ਚੰਗਾ ਹੁੰਗਾਰਾ ਮਿਲਿਆ। ਗੱਲਬਾਤ ਇੰਨੀ ਪ੍ਰਭਾਵਸ਼ਾਲੀ ਰਹੀ ਕਿ ਮੀਟਿੰਗ ਵਿਚ ਹਾਜ਼ਰ ਪਿੰਡ ਦੇ ਲਗਭਗ ਚਾਲੀ ਵਿਅਕਤੀਆਂ ਨੇ ਮੌਕੇ 'ਤੇ ਹੀ ਛੇਤੀ ਤਰਕਸ਼ੀਲ ਮੇਲਾ ਕਰਵਾਉਣ ਦਾ ਫੈਸਲਾ ਲਿਆ।

2. ਇਸ ਇਕਾਈ ਵਲੋਂ ਮਿਤੀ 31.7.2005 ਨੂੰ 'ਪਦਾਰਥਵਾਦ ਅਤੇ ਇਤਿਹਾਸਕ ਪਦਾਰਥਵਾਦ' ਵਿਸ਼ੇ ਤੇ ਵਿਚਾਰ-ਗੋਸ਼ਟੀ ਕਰਵਾਈ ਗਈ ਜਿਸ ਵਿਚ ਮੁੱਖ ਬੁਲਾਰੇ ਜਗਰੂਪ ਸਿੰਘ ਮੁਕਤਸਰ ਸਨ। ਇਹ ਵਿਚਾਰ ਗੋਸ਼ਟੀ ਸ਼ਹੀਦ ਊਧਮ ਸਿੰਘ ਨੂੰ ਸਮਰਪਿਤ ਸੀ। ਬਲਬੀਰ ਲੌਂਗੋਵਾਲ ਨੇ ਊਧਮ ਸਿੰਘ ਦੇ ਜੀਵਨ ਬਾਰੇ, ਹਰਿੰਦਰ ਲਾਲੀ ਨੇ ਸੁਸਾਇਟੀ ਦੀ ਸਮਝ ਬਾਰੇ ਗੱਲ ਸਾਂਝੀ ਕੀਤੀ। ਇਸ ਮੌਕੇ ਤੇ ਪ੍ਰਸਿੱਧ ਰੰਗਕਰਮੀ ਸੈਮੂਅਲ ਜੌਨ, ਲੈਕਚਰਾਰ ਦੇਸ ਰਾਜ ਛਾਜਲੀ ਅਤੇ ਲੋਕ ਮੋਰਚਾ ਆਗੂ ਵਿਸ਼ਵ ਕਾਂਤ ਨੇ ਗੋਸ਼ਟੀ ਦੇ ਉਦੇਸ਼ਾਂ ਦੀ ਪ੍ਰਸੰਸਾ ਕੀਤੀ। ਲੋਕ ਸੰਗੀਤ ਮੰਡਲੀ ਲੌਂਗੋਵਾਲ(ਸਪਿੰਦਰ, ਲਖਵੀਰ, ਸੁਖਪਾਲ)ਨੇ ਤਰਕਸ਼ੀਲ ਗੀਤ ਪੇਸ਼ ਕੀਤੇ। ਸਵਾਲਾਂ-ਜਵਾਬਾਂ ਦੇ ਸ਼ੈਸ਼ਨ ਵਿਚ ਹਰਿੰਦਰ ਲਾਲੀ, ਲਾਭ ਸਿੰਘ ਦੁੱਗਾ, ਰਣਜੀਤ ਸਿੰਘ ਲੌਂਗੋਵਾਲ, ਬਲਬੀਰ ਲੌਂਗੋਵਾਲ, ਯਾਦਵਿੰਦਰ ਸਿੰਘ ਧਨੌਲਾ ਆਦਿ ਨੇ ਭਾਗ ਲਿਆ ਅਤੇ ਬਹਿਸ ਕੀਤੀ। ਸੱਤ ਘੰਟੇ ਚੱਲੀ ਅਤੇ ਭਾਰੀ ਇਕੱਠ ਵਾਲੀ ਇਸ ਗੋਸ਼ਟੀ ਦਾ ਪ੍ਰਭਾਵਸ਼ਾਲੀ ਢੰਗ ਨਾਲ ਸੰਚਾਲਨ ਇਕਾਈ ਪ੍ਰਧਾਨ ਜੁਝਾਰ ਸਿੰਘ ਨੇ ਕੀਤਾ।

**ਭਾਗ ਸਿੰਘ, ਲੌਂਗੋਵਾਲ**

## ਤਰਨਤਾਰਨ:

ਇਸ ਇਕਾਈ ਵੱਲੋਂ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ (ਲੜਕੇ) ਅਤੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ (ਲੜਕੀਆਂ) ਤਰਨਤਾਰਨ ਵਿਖੇ "ਅੰਧ ਵਿਸ਼ਵਾਸ਼ ਅਤੇ ਵਿਗਿਆਨ" ਵਿਸ਼ੇ ਤੇ ਸੈਮੀਨਾਰ ਕਰਵਾਇਆ ਗਿਆ। ਤਰਕਸ਼ੀਲ ਆਗੂ ਤੇਜਪਾਲ ਕਪੂਰਥਲਾ ਮੁੱਖ ਬੁਲਾਰੇ ਦੇ ਤੌਰ 'ਤੇ ਸ਼ਾਮਲ ਹੋਏ। ਅਧਿਆਪਕਾਂ ਦੇ ਸਰਵ-ਸਿੱਖਿਆ ਅਭਿਆਨ ਅਧੀਨ ਚੱਲ ਰਹੇ ਇਸ ਸੈਮੀਨਾਰ ਵਿਖੇ ਬੋਲਦਿਆਂ ਹੋਇਆਂ ਤੇਜਪਾਲ ਨੇ ਦੱਸਿਆ ਕਿ ਵਿਗਿਆਨ ਦੀ ਪੜ੍ਹਾਈ ਕਰਾਉਂਦੇ ਸਮੇਂ ਅਧਿਆਪਕਾਂ ਨੂੰ ਚਾਹੀਦਾ ਹੈ ਕਿ ਵਿਗਿਆਨ ਦੇ ਨਿਯਮਾਂ ਨੂੰ ਆਪਣੀ ਜ਼ਿੰਦਗੀ ਵਿਚ ਲਾਗੂ ਕੀਤਾ ਜਾਵੇ ਅਤੇ ਬੱਚਿਆਂ ਨੂੰ ਪ੍ਰੈਕਟੀਕਲ ਤੌਰ 'ਤੇ ਵਿਗਿਆਨ ਦੇ ਨਿਯਮਾਂ ਦੀ ਸਹੀ ਜਾਣਕਾਰੀ ਦਿੱਤੀ ਜਾਵੇ। ਉਨ੍ਹਾਂ ਦੱਸਿਆ ਕਿ ਵਹਿਮ-ਭਰਮ, ਜਾਦੂ-ਟੂਣੇ, ਪੁਨਰ-ਜਨਮ, ਕਾਲਾ ਇਲਮ ਆਦਿ ਗੈਰ-ਵਿਗਿਆਨਕ ਗੱਲਾਂ ਨੂੰ ਖਤਮ ਕਰਕੇ ਆਪਣੀ ਸੋਚ ਵਿਗਿਆਨਕ ਬਣਾਉਣੀ ਚਾਹੀਦੀ ਹੈ। ਇਸ ਮੌਕੇ 'ਤੇ ਹੈਰਾਨੀਜਨਕ ਜਾਦੂ ਦੇ ਟਰਿੱਕ ਵਿਖਾ ਕੇ ਉਸ ਪਿੱਛੇ ਛਿਪੀ ਹੋਈ ਸਚਾਈ ਨੂੰ ਅਧਿਆਪਕਾਂ ਸਾਹਮਣੇ ਪੇਸ਼ ਕੀਤਾ। ਇਸ ਮੌਕੇ 'ਤੇ ਤਰਕਸ਼ੀਲ ਆਗੂ ਨਰਿੰਦਰ ਸ਼ੇਖਚੱਕ, ਸੰਜੀਵ ਕੁਮਾਰ ਬਾਗੜੀਆਂ, ਡਾ.ਰਜਵੰਤ ਸਿੰਘ, ਮਾ.ਤਰਸੇਮ ਸਿੰਘ ਲਾਲੂ ਘੁੰਮਣ, ਅਮਨਦੀਪ ਸਿੰਘ, ਕੁਲਵਿੰਦਰ ਸਿੰਘ, ਕੁਲਵੰਤ ਸਿੰਘ ਆਦਿ ਹਾਜ਼ਰ ਸਨ।

**ਸੰਜੀਵ ਕੁਮਾਰ ਬਾਗੜੀਆਂ ਤਰਨਤਾਰਨ।**

## ਜੰਡਿਆਲਾ ਗੁਰੂ:

ਬੀਤੇ ਦਿਨੀਂ ਇਸ ਇਕਾਈ ਦੇ ਜਥੇਬੰਦਕ ਮੁਖੀ ਸਤਨਾਮ ਜੰਡਿਆਲਾ ਦੇ ਘਰ ਇਕ ਜੋਤਸ਼ੀ ਆਇਆ। ਉਸ ਵੇਲੇ ਘਰ ਵਿਚ ਉਨ੍ਹਾਂ ਦੀ ਪਤਨੀ, ਜੋ ਆਪ ਤਰਕਸ਼ੀਲ ਆਗੂ ਹੈ, ਮੌਜੂਦ ਸੀ ਤੇ ਆਂਢ-ਗੁਆਂਢ ਤੋਂ ਕੁੱਝ ਔਰਤਾਂ ਸਨ। ਜੋਤਸ਼ੀ ਨੇ ਚੰਗੀ ਦੁਕਾਨ ਸਮਝਦਿਆਂ ਔਰਤਾਂ ਨੂੰ ਗ੍ਰਹਿ ਚਾਲ ਦੇ ਚੱਕਰਾਂ ਵਿਚ ਪਾਉਣਾ ਸ਼ੁਰੂ ਕੀਤਾ ਤਾਂ ਤਰਕਸ਼ੀਲ ਮੈਂਬਰ ਰਾਜਵਿੰਦਰ ਕੌਰ ਵਲੋਂ ਰੱਖੀਆਂ 23 ਸ਼ਰਤਾਂ 'ਚੋਂ ਇਕ ਪੂਰੀ ਕਰਨ ਲਈ ਕਹਿਣ ਤੇ ਜੋਤਸ਼ੀ ਟਾਲ-ਮਟੋਲ ਕਰਨ ਲੱਗ ਪਿਆ, ਔਰਤਾਂ ਅੱਗੇ ਪੇਸ਼ ਨਾ ਜਾਂਦੀ ਵੇਖ ਕੇ ਜੋਤਸ਼ੀ ਨੂੰ ਹੱਥ ਜੋੜ ਕੇ ਮਾਫੀ ਅਤੇ ਅੱਗੇ ਤੋਂ ਝੂਠ ਦੀ ਦੁਕਾਨ ਬੰਦ ਕਰਨ ਲਈ ਲਿਖਤੀ ਰੂਪ ਵਿਚ ਦੇਣਾ ਪਿਆ। ਆਖਿਰ ਵਿਚ ਰਾਜਵਿੰਦਰ ਕੌਰ ਨੇ ਲੋਕਾਂ ਦਾ ਸਾਥ ਦੇਣ ਤੇ ਧੰਨਵਾਦ ਕੀਤਾ ਤੇ ਇਸੇ ਤਰ੍ਹਾਂ ਪਾਖੰਡੀ ਬਾਬਿਆਂ ਤੋਂ ਸੁਚੇਤ ਰਹਿਣ ਲਈ ਪ੍ਰੇਰਿਆ। ਇਸ ਵਕਤ ਹੋਰ ਪਤਵੰਤਿਆਂ ਵਿਚ ਮੌਜੂਦ ਮੈਂਬਰ ਗੁਰਮੇਜ ਸਿੰਘ ਤੇ ਪਹਿਲਵਾਨ ਹਰਜਿੰਦਰ ਸਿੰਘ ਨੇ ਜੋਤਸ਼ੀ ਦੀ ਭੁਗਤ ਵੀ ਸਵਾਰੀ।

2. ਪਿੰਡ ਨਾਗੋਕੇ ਅਤੇ ਖਡੂਰ ਸਾਹਿਬ ਤੋਂ 2 ਕਿਲੋਮੀਟਰ ਦੀ ਦੂਰੀ ਤੇ ਹੈ। ਅਖੌਤੀ ਬਾਬਿਆਂ ਦੀ ਹੇੜ ਲੋਕਾਂ ਦੀ ਲੁੱਟ ਕਰ ਰਹੀ ਸੀ। ਸੋਲਾਂ ਕੁ ਭੇਖੀਆਂ ਦਾ ਇਹ ਝੁੰਡ ਪਿੰਡ ਦੇ ਵੱਖ ਵੱਖ ਮੁਹੱਲਿਆਂ ਵਿਚ ਆਪਣੀਆਂ ਦੁਕਾਨਾਂ ਸਜਾ ਕੇ ਬੈਠੇ ਸਨ। ਦੁਕਾਨਾ ਜ਼ਿਆਦੀਆਂ ਹੋਣ ਕਾਰਨ ਮੁਕਾਬਲਾ ਵੀ ਵਧ ਗਿਆ। ਇਕ ਘਰ ਨੇ ਉਦੋਂ ਗੱਲ ਸਿਰੇ ਹੀ ਲਗਾ ਦਿੱਤੀ ਜਦੋਂ ਉਸ ਆਪਣੀ ਦੁਕਾਨ ਦੀ ਮਸ਼ਹੂਰੀ ਕਰਨ ਲਈ ਆਪਣੇ ਘਰ ਦੀ ਬਾਹਰਲੀ ਕੰਧ ਤੇ ਧੂਫ ਅਤੇ ਅਗਰਬੱਤੀਆਂ ਧੁਖਾਉਣੀਆਂ ਸ਼ੁਰੂ ਕਰ ਦਿੱਤੀਆਂ।

ਪਹਿਲਾਂ ਤੋਂ ਹੀ ਔਖੇ ਪਿੰਡ ਦੇ ਲੋਕਾਂ ਨੇ ਅਖਬਾਰ ਰਾਹੀਂ ਸੁਸਾਇਟੀ ਨੂੰ ਇਨ੍ਹਾਂ ਦਾ ਦੰਭ ਨੰਗਾ ਕਰਨ ਅਤੇ ਲੋਕਾਂ ਨੂੰ ਲੁੱਟ ਤੋਂ ਬਚਾਉਣ ਦੀ ਬੇਨਤੀ ਕੀਤੀ।

ਸੁਸਾਇਟੀ ਨੇ ਫੌਰੀ ਕਾਰਵਾਈ ਕਰਦੇ ਹੋਏ ਇਕ ਟੀਮ ਪਿੰਡ ਨਾਗੋਕੇ ਭੇਜੀ। ਟੀਮ ਵਿਚ ਨਿਰਮਲ ਛੱਜਲਵੱਡੀ, ਸਤਨਾਮ ਜੰਡਿਆਲਾ ਗੁਰੂ, ਮਨਦੀਪ ਖੰਨਾ ਜੰਡਿਆਲਾ ਗੁਰੂ, ਬਗੀਚਾ ਸਿੰਘ, ਸੁਖਵਿੰਦਰ ਸਿੰਘ ਤਿੰਮੋਵਾਲ, ਜਸਬੀਰ ਫਾਜਲਪੁਰ, ਪ੍ਰਮਜੀਤ, ਅਮੋਲਕ ਸਿੰਘ, ਸੁਰਜੀਤ ਸਿੰਘ ਖਿਲਚੀਆਂ, ਦਵਿੰਦਰ ਸਿੰਘ ਚੱਕ ਕਰੇ ਖਾਂ, ਜਸਬੀਰ ਸਿੰਘ ਖਡੂਰ ਸਾਹਿਬ, ਰਜਿੰਦਰ ਸਿੰਘ ਜੰਡਿਆਲਾ ਗੁਰੂ, ਪ੍ਰਭ ਖਡੂਰ ਸਾਹਿਬ, ਦਰਸ਼ਨ ਸਿੰਘ, ਕਸ਼ਮੀਰ ਸਿੰਘ ਫੌਜੀ, ਗੁਰਦਿਆਲ ਸਿੰਘ, ਜਗਤਾਰ ਸਿੰਘ, ਚਰਨਜੀਤ ਸਿੰਘ ਖੱਖ, ਸੁਰਜੀਤ ਸਿੰਘ ਆਲਮਪੁਰ, ਗੁਰਮੀਤ ਸਿੰਘ ਪਨੂੰ, ਨਿਸ਼ਾਨ ਸਿੰਘ, ਜਸਬੀਰ ਸਿੰਘ ਸੰਘਰ ਕਲਾਂ ਆਦਿ ਸ਼ਾਮਲ ਸਨ। ਟੀਮ ਸਰਪੰਚ ਨਾਗੋਕੇ ਦੇ ਘਰ ਪਹੁੰਚੀ।

ਪੰਚਾਇਤ ਨੂੰ ਨਾਲ ਲੈ ਬਾਬਿਆਂ ਦੇ ਘਰ ਘਰ ਜਾਕੇ ਉਨ੍ਹਾਂ ਨੂੰ ਚੇਤਾਵਨੀ ਦੇਣ ਦਾ ਪ੍ਰੋਗਰਾਮ ਬਣਾਇਆ ਗਿਆ। ਪਿੰਡ ਦੇ ਲੋਕਾਂ ਨੂੰ ਜਦੋਂ ਪਤਾ ਲੱਗਾ ਤਾਂ ਉਹ ਕਾਫਲੇ ਬੰਨ ਆਣ ਜੁੜੇ। 400 ਲੋਕਾਂ ਦਾ ਇਕੱਠਾਂ ਨੇ ਤਰਕਸ਼ੀਲਾਂ ਦਾ ਪੂਰਾ ਸਾਥ ਦਿੱਤਾ। 9 ਬਾਬਿਆਂ ਨੇ ਆਪਣਾ ਗੁਨਾਹ ਆਪ ਸਵੀਕਾਰ ਲਿਆ। ਜੋਸ਼ ਵਿਚ ਆਏ ਲੋਕਾਂ ਨੇ ਇਨ੍ਹਾਂ ਦੀਆਂ ਦੁਕਾਨਦਾਰੀ ਦਾ ਸਮਾਨ ਪਾਸੇ ਕਰ ਦਿੱਤਾ। ਢੌਂਗੀਆਂ ਨੇ ਆਪਣੇ ਸਮਾਨ ਜੋਨ ਦਫਤਰ ਵਿਚ ਜਮ੍ਹਾਂ ਕਰਵਾ ਦਿੱਤਾ। ਇਸ ਕਾਰਵਾਈ ਵਿਚ ਸਿੱਖ ਮਿਸ਼ੀਨਰੀ ਕਾਲਜ ਦੇ ਕੁਝ ਨੌਜਵਾਨ ਵੀ ਸ਼ਾਮਲ ਸਨ। ਇਸ ਕਾਰਵਾਈ ਨਾਲ ਚਾਰ ਬਾਬੇ ਤਾਂ ਘਰਾਂ ਨੂੰ ਹੀ ਜਿੰਦਰੇ ਮਾਰ ਗਏ। ਇਨ੍ਹਾਂ 9 ਬਾਬਿਆਂ ਨੇ ਲਿਖਤੀ ਮੁਆਫੀਨਾਮਾ ਵੀ ਦਿੱਤਾ ਅਤੇ ਆਪਣੀ ਦੁਕਾਨਦਾਰੀਆਂ ਬੰਦ ਕਰਨ ਦਾ ਹਲਫ ਲਿਆ। ਇਸ ਕਾਰਵਾਈ ਵਿਚ ਪੁਲਿਸ ਥਾਣਾ ਵੈਰੋਵਾਲ ਦੇ ਮੁਲਾਜ਼ਮਾਂ ਨੇ ਵੀ ਬਹੁਤ ਸਾਥ ਦਿੱਤਾ। ਅਖੀਰ ਵਿਚ ਇਕੱਠ ਨੂੰ ਨਿਰਮਲ ਛੱਜਲਵੱਡੀ ਨੇ ਸੰਬੋਧਨ ਕਰਦਿਆਂ ਵਹਿਮਾਂ-ਭਰਮਾਂ ਤੋਂ ਮੁਕਤ ਹੋਣ ਦਾ ਸੱਦਾ ਦਿੱਤਾ।

**ਨਿਰਮਲ ਛੱਜਲਵੱਡੀ**

## ਅਬੋਹਰ:

ਇਕਾਈ ਵੱਲੋਂ 8 ਮਈ, 2005 ਨੂੰ ਪ੍ਰਮੋਦ ਪਬਲਿਕ ਸਕੂਲ ਚੂਹੜੀਵਾਲਾ ਧੰਨਾ ਵਿਖੇ 'ਤਰਕਸ਼ੀਲਤਾ ਜੀਵਨ ਜਾਚ' ਵਿਸ਼ੇ 'ਤੇ ਸੈਮੀਨਾਰ ਕਰਵਾਇਆ ਗਿਆ। ਇਸ ਦੇ ਮੁੱਖ ਬੁਲਾਰੇ ਸੂਬਾਈ ਆਗੂ ਮਾ.ਰਜਿੰਦਰ ਭਦੌੜ ਸਨ।

ਲਾਲ ਚੰਦ ਗੋਲਡਨ ਜੋਨ ਪ੍ਰਧਾਨ, ਫਾਜ਼ਿਲਕਾ ਨੇ ਕਿਹਾ ਕਿ ਹਰ ਸਾਲ ਅਬੋਹਰ ਇਕਾਈ ਸੈਮੀਨਾਰ ਕਰਵਾ ਰਹੀ ਹੈ। ਉਪਰਲਾ ਬਹੁਤ ਵਧੀਆ ਹੈ। ਇਸ ਨੂੰ ਅਮਲੀ ਰੂਪ ਵਿਚ ਅਪਨਾਉਣਾ ਜ਼ਰੂਰੀ ਹੈ। ਸਾਨੂੰ ਤਰਕਸ਼ੀਲ ਬਣ ਕੇ ਦਿਖਾਉਣਾ ਜ਼ਰੂਰੀ ਹੈ। ਗਨਪਤ ਰਾਮ ਨੇ ਕਿਹਾ ਕਿ ਸਾਡੇ ਇਲਾਕੇ ਵਿਚ ਵਧੀਆ ਬੁਲਾਰਿਆਂ ਦੀ ਘਾਟ ਹੈ ਜੋ ਵਿਕਸਤ ਕਰਨ ਦੀ ਲੋੜ ਹੈ।

ਮਾ.ਕੁਲਜੀਤ ਡੰਗਰ ਖੇੜਾ ਨੇ ਸਟੇਜੀ ਜ਼ਿੰਮੇਵਾਰੀ ਨਿਭਾਈ। ਪ੍ਰਧਾਨਗੀ ਮੰਡੀ ਵਿਚ ਲਾਲ ਚੰਦ ਗੋਲਡਨ, ਕੁਲਦੀਪ ਕਰਮਗੜ੍ਹ, ਓਂਕਾਰ ਨਾਥ ਤੇ ਗਨਪਤ ਰਾਮ ਸਨ। ਗਨਪਤ ਰਾਮ ਨੇ ਸੈਮੀਨਾਰ ਵਿਚ ਪਹੁੰਚੇ ਮੈਂਬਰਾਂ ਦਾ ਧੰਨਵਾਦ ਕੀਤਾ। ਸੈਮੀਨਾਰ ਦਾ ਸਾਰਾ ਪ੍ਰਬੰਧ ਪ੍ਰਮੋਦ ਪਬਲਿਕ ਸਕੂਲ ਦੇ ਸਮੂਹ ਸਟਾਫ ਵੱਲੋਂ ਕੀਤਾ ਗਿਆ।

**ਜਗਦੀਸ਼ ਕਿੱਕਰਖੇੜਾ ਅਬੋਹਰ।**

## ਖੰਨਾ:

30.6.05 ਦੀ ਰਾਤ ਨੂੰ ਯੁਵਕ ਸੇਵਾਂ ਕਲੱਬ (ਰਜਿ:), ਨਗਰ ਪੰਚਾਇਤ ਅਤੇ ਸਮੂਹ ਨਗਰ ਨਿਵਾਸੀਆਂ ਵਲੋਂ ਇਸ ਇਕਾਈ ਦੇ ਸਹਿਯੋਗ ਨਾਲ ਪਿੰਡ ਟੌਂਸਾ ਵਿਖੇ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ। ਪ੍ਰੋਗਰਾਮ ਦੇ ਸ਼ੁਰੂ ਹੋਣ ਤੋਂ ਪਹਿਲਾਂ ਗੁਰਮਿੰਦਰ ਸਿੰਘ ਖੰਨਾ ਨੇ ਅੱਖਾਂ ਤੇ ਪੱਟੀ ਬੰਨ ਕੇ ਮੋਟਰ-ਸਾਈਕਲ ਚਲਾਇਆ। ਨਾਟਕ ਮੇਲੇ ਦਾ ਉਦਘਾਟਨ ਸ੍ਰ.ਗੁਰਦੀਵ ਸਿੰਘ ਵਿਰਕ ਨੇ ਕੀਤਾ। ਆਰਟ ਸੈਂਟਰ ਸਮਰਾਲਾ ਦੀ ਟੀਮ ਨੇ ਨਾਟਕ ਸਾੜ੍ਹਸਤੀ, ਮਿੱਟੀ ਰੁਦਨ ਕਰੇ ਅਤੇ ਕੋਰੀਓਗ੍ਰਾਫੀ 'ਮੈਂ ਧਰਤੀ ਪੰਜਾਬ ਦੀ' ਪੇਸ਼ ਕੀਤੀ। ਮਾ.ਰਜਿੰਦਰ ਭਦੌੜ ਨੇ ਇਕੱਠ ਨੂੰ ਸੰਬੋਧਨ ਕੀਤਾ। ਸਟੇਜ ਸਕੱਤਰ ਦੀ ਜ਼ਿੰਮੇਵਾਰੀ ਸਿਕੰਦਰ ਟੌਂਸਾ ਨੇ ਸੰਭਾਲੀ। ਜਸਵੀਰ ਸਲਾਣਾ, ਬਲਜਿੰਦਰ ਸਲਾਣਾ ਤੇ ਨਿਜ਼ਾਮੂਦੀਨ ਸਲਾਣਾ ਨੇ ਟਰਿੱਕ ਪੇਸ਼ ਕੀਤੇ ਤੇ ਗਰਮ ਸੰਗਲਾਂ ਨੂੰ ਠੰਡਾ ਕਰਕੇ ਵਿਖਾਇਆ ਗਿਆ।

**ਜਸਵੀਰ ਸਲਾਣਾ, ਸਿਕੰਦਰ ਟੌਂਸਾ, ਇਕਾਈ ਖੰਨਾ**

## ਲੁਧਿਆਣਾ:

1. **ਸਕੂਲਾਂ 'ਚ ਪ੍ਰੋਗਰਾਮ:** ਵਿਦਿਆਰਥੀਆਂ ਅੰਦਰ ਵਿਗਿਆਨਕ ਚੇਤਨਾ ਪੈਦਾ ਕਰਨ ਲਈ ਲੁਧਿਆਣਾ ਇਕਾਈ ਵੱਲੋਂ ਆਰੰਭੇ ਪ੍ਰੋਗਰਾਮ ਅਨੁਸਾਰ 27.7.05 ਨੂੰ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਥਰੀਕੇ ਵਿਖੇ ਤਰਕਸ਼ੀਲ ਸ਼ੋਅ ਕੀਤਾ ਗਿਆ। ਇਸ ਵਿਚ ਜਗਦੇਵ ਕੰਮੋਮਾਜਰਾ ਵਲੋਂ ਜਾਦੂ ਦੇ ਟਰਿੱਕਾਂ ਦੇ ਨਾਲ 2 ਆਪਣੀ ਪ੍ਰਭਾਵਸ਼ਾਲੀ ਤਕਰੀਰ ਦੁਆਰਾ ਵਿਦਿਆਰਥੀਆਂ ਨੂੰ ਵਿਗਿਆਨਕ ਸੋਚ ਅਪਨਾਉਣ ਅਤੇ ਵਹਿਮਾਂ-ਭਰਮਾਂ 'ਚੋਂ ਨਿਕਲ ਕੇ ਚੰਗੇ ਨਾਗਰਿਕ ਬਣਨ ਲਈ ਪ੍ਰੇਰਿਤ ਕੀਤਾ। ਸੀਨੀਅਰ ਮੈਂਬਰ ਮੋਹਣਜੀਤ ਥਰੀਕੇ ਨੇ ਦੱਸਿਆ ਕਿ ਕਿਸ ਤਰ੍ਹਾਂ ਅੱਜ ਕੱਲ੍ਹ ਦੇ ਜੋਤਸ਼ੀ ਅਤੇ ਸਾਧ ਸਿਆਣੇ ਵਿਗਿਆਨ ਦਾ ਸਹਾਰਾ ਲੈ ਕੇ ਲੋਕਾਂ ਨੂੰ ਲੁੱਟਦੇ ਹਨ। ਉਨ੍ਹਾਂ ਦੱਸਿਆ ਕਿ ਕਿਸੇ ਵੀ ਘਟਨਾ ਪਿੱਛੇ ਕੋਈ ਗੈਬੀ ਸ਼ਕਤੀ ਕੰਮ ਨਹੀਂ ਕਰਦੀ। ਉਨ੍ਹਾਂ ਨੇ ਸੁਸਾਇਟੀ ਦੀਆਂ 23 ਸ਼ਰਤਾਂ ਵਾਲਾ ਚੈਲਿੰਜ ਵੀ ਦਹੁਰਾਇਆ। ਪ੍ਰੋਗਰਾਮ ਦੇ ਅੰਤ ਵਿਚ ਸਕੂਲ ਦੀ ਵਾਈਸ ਪ੍ਰਿੰਸੀਪਲ ਸ੍ਰੀਮਤੀ ਕੁਲਦੀਪ ਕੌਰ ਨੇ ਤਰਕਸ਼ੀਲ ਮੈਂਬਰਾਂ ਦਾ ਧੰਨਵਾਦ ਕੀਤਾ ਅਤੇ ਸਕੂਲ ਲਈ ਤਰਕਸ਼ੀਲ ਮੈਗਜ਼ੀਨ ਦਾ ਚੰਦਾ ਭਰਿਆ।

2. ਇਸੇ ਲੜੀ ਤਹਿਤ ਸ:ਸੀਨੀ:ਸੈਕੰ:ਸਕੂਲ ਲਲਤੋ ਕਲਾਂ ਵਿਖੇ ਵੀ ਪ੍ਰੋਗਰਾਮ ਕੀਤਾ ਗਿਆ। ਇਸ ਵਿਚ ਹਰਚੰਦ ਸਿੰਘ ਥਰੀਕੇ ਵਲੋਂ ਵਿਦਿਆਰਥੀਆਂ ਨੂੰ ਦੱਸਿਆ ਗਿਆ ਕਿ ਵਿਗਿਆਨ ਅਤੇ ਧਰਮ ਦੀ ਮੁੱਢ ਤੋਂ ਹੀ ਟੱਕਰ ਰਹੀ ਹੈ ਅਤੇ ਕਿਸ ਤਰ੍ਹਾਂ ਮਹਾਨ ਵਿਗਿਆਨੀਆਂ ਕਾਪਰਨੀਕਸ, ਬਰੂਨੋ, ਗੈਲੀਲੀਓ ਅਤੇ ਚਾਰਲਿਸ ਡਾਰਵਿਨ ਆਦਿ ਨੂੰ ਸੱਚ ਕਹਿਣ ਬਦਲੇ ਧਾਰਮਿਕ ਕੱਟੜਤਾ ਦਾ ਸ਼ਿਕਾਰ ਹੋਣਾ ਪਿਆ। ਮੋਹਣਜੀਤ ਥਰੀਕੇ ਵਲੋਂ ਦੱਸਿਆ ਗਿਆ ਕਿ ਅੱਜ ਕੱਲ੍ਹ ਜੋਤਸ਼ੀ ਪੜ੍ਹੇ ਲਿਖੇ ਲੋਕਾਂ ਨੂੰ ਵੀ ਗ੍ਰਹਿਆਂ ਦਾ ਭਾਰੂ ਹੋਣਾ ਦੱਸ ਕੇ ਮਹਿੰਗੇ 2 ਨਗ ਪਾਉਣ ਨੂੰ ਕਹਿੰਦੇ ਹਨ, ਜਦ ਕਿ ਗ੍ਰਹਿ ਸਾਥੋਂ ਅਰਬਾਂ ਮੀਲ ਦੂਰ ਹਨ ਅਤੇ ਕਿਸੇ ਵਿਸ਼ੇਸ਼ ਰਾਸ਼ੀ ਵਾਲੇ ਵਿਅਕਤੀ ਤੇ ਐਨੀ ਦੂਰੋਂ ਕਿਸੇ ਗ੍ਰਹਿ ਦਾ ਪ੍ਰਭਾਵ ਕਿਸ ਤਰ੍ਹਾਂ ਪੈ ਸਕਦਾ ਹੈ? ਜਗਦੇਵ ਕੰਮੋਮਾਜਰਾ ਵਲੋਂ ਜਾਦੂ ਦੇ ਟਰਿੱਕ ਦਿਖਾਏ ਕੇ ਦੱਸਿਆ ਗਿਆ ਕਿ ਇਹ ਕੋਈ ਗੈਬੀ ਸ਼ਕਤੀ ਨਹੀਂ ਬਲਕਿ ਹੱਥ ਦੀ ਸਫਾਈ ਅਤੇ ਕੁੱਝ ਵਿਗਿਆਨ ਦਾ ਕਮਾਲ ਹੈ। ਬਿੱਟੂ ਥਰੀਕੇ

ਵਲੋਂ ਤਰਕਸ਼ੀਲ ਸਾਹਿਤ ਦੀ ਪ੍ਰਦਰਸ਼ਨੀ ਲਗਾਈ ਗਈ ਅਤੇ ਬੱਚਿਆਂ ਅਤੇ ਅਧਿਆਪਕਾਂ ਨੇ ਸਾਹਿਤ ਵਿਚ ਡੂੰਘੀ ਦਿਲਚੱਸਪੀ ਦਿਖਾਈ।

3. ਦੈਨਿਕ ਜਾਗਰਣ ਅਤੇ ਇਸ ਇਕਾਈ ਵਲੋਂ ਸ਼ਹਿਰ ਵਾਸੀਆਂ ਨੂੰ ਵਹਿਮਾਂ-ਭਰਮਾਂ 'ਚੋਂ ਕੱਢਣ ਲਈ ਮਿਤੀ 16.7.05 ਨੂੰ ਰਣਜੋਧ ਪਾਰਕ ਜੱਸੀਆਂ ਰੋਡ ਹੈਬੋਵਾਲ ਕਲਾਂ ਅਤੇ 28.7.05 ਨੂੰ ਦੁਰਗਾਪੁਰੀ ਹੈਬੋਵਾਲ ਕਲਾਂ ਵਿਖੇ ਤਰਕਸ਼ੀਲ ਪ੍ਰੋਗਰਾਮ ਕੀਤੇ ਗਏ। ਜਗਦੇਵ ਕੰਮੋਮਾਜਰਾ ਨੇ ਜਾਦੂ ਦੇ ਟਰਿੱਕ ਦਿਖਾਏ। ਦਲਜੀਤ ਸਿੰਘ ਟਰਾਂਸਪੋਰਟਰ ਅਤੇ ਜਸਵੀਰ ਨੇ ਜਗਦੇਵ ਦਾ ਸਾਥ ਦਿੱਤਾ। ਸੁਖਜੀਤ ਅਲਕੜਾ ਵਲੋਂ ਮੁਹੱਲਾ ਨਿਵਾਸੀਆਂ ਨੂੰ ਰਹੱਸੀ ਘਟਨਾਵਾਂ ਬਾਰੇ ਜਾਣਕਾਰੀ ਦਿੱਤੀ। ਇਲਾਕੇ ਦੀ ਕੌਂਸਲਰ ਸ੍ਰੀਮਤੀ ਅਮਰਜੀਤ ਕੌਰ ਨੇ ਸਮੁੱਚਾ ਪ੍ਰੋਗਰਾਮ ਵੇਖਣ ਤੋਂ ਬਾਅਦ ਆਪਣੇ ਵਾਰਡ ਵਿਚ ਵੱਡੀ ਪੱਧਰ ਤੇ ਤਰਕਸ਼ੀਲ ਮੇਲਾ ਕਰਾਉਣ ਦਾ ਵਾਅਦਾ ਕੀਤਾ।

**ਹਰਚੰਦ ਸਿੰਘ, ਲੁਧਿਆਣਾ**

## ਚੋਹਲਾ ਸਾਹਿਬ:

ਸਰਵ-ਸਿੱਖਿਆ ਅਭਿਆਨ ਦੌਰਾਨ ਸਕੂਲੀ ਅਧਿਆਪਕਾਂ ਦੇ ਕੈਂਪ ਵਿਚ ਇਕਾਈ ਵੱਲੋਂ ਪ੍ਰੋਗਰਾਮ ਪੇਸ਼ ਕੀਤਾ ਗਿਆ। ਤਰਕਸ਼ੀਲ ਆਗੂ ਤੇਜਪਾਲ ਕਪੂਰਥਲਾ ਨੇ ਪਹਿਲਾਂ ਜਾਦੂ ਦੇ ਟਰਿੱਕ ਦਿਖਾਏ ਅਤੇ ਬਾਅਦ ਵਿਚ ਅਧਿਆਪਕਾਂ ਨੂੰ ਵਹਿਮਾਂ-ਭਰਮਾਂ, ਜੋਤਿਸ਼ ਵਿੱਦਿਆ, ਵਾਸਤੂ-ਸ਼ਾਸ਼ਤਰ ਤੇ ਪਾਖੰਡੀ ਬਾਬਿਆਂ ਵਲੋਂ ਚਲਾਈਆਂ ਜਾ ਰਹੀਆਂ ਕੂੜ ਦੀਆਂ ਦੁਕਾਨਾਂ ਵਿਚ ਹੁੰਦੀ ਲੁੱਟ ਬਾਰੇ ਚਾਨਣਾ ਪਾਇਆ। ਉਨ੍ਹਾਂ ਕਿਹਾ ਕਿ ਦੂਰਦਰਸ਼ਨ ਅੰਧਵਿਸ਼ਵਾਸ਼ੀ ਸੀਰੀਅਲ ਦਿਖਾਉਣ ਕਰਕੇ ਅਸਲ ਵਿੱਚ "ਦੂਰ-ਦਰਸ਼ਨ" ਬਣ ਗਿਆ ਹੈ ਉਨ੍ਹਾਂ ਸੁਸਾਇਟੀ ਵੱਲੋਂ ਪੁਨਰ-ਜਨਮ ਦੀਆਂ ਅਫਵਾਹਾਂ ਦੀ ਕੱਢੀ ਫੂਕ ਬਾਰੇ ਵੀ ਦੱਸਿਆ। ਉਨ੍ਹਾਂ ਅਧਿਆਪਕਾਂ ਨੂੰ ਜ਼ੋਰਦਾਰ ਅਪੀਲ ਕੀਤੀ ਕਿ ਉਹ ਆਪ ਵਿਗਿਆਨਕ ਸੋਚ ਦੇ ਧਾਰਨੀ ਬਣਨ ਅਤੇ ਵਿਦਿਆਰਥੀਆਂ ਨੂੰ ਬਣਾਉਣ। ਇਸ ਪ੍ਰੋਗਰਾਮ ਨੂੰ ਬਲਬੀਰ ਪਰਵਾਨਾ, ਮਾ.ਦਲਬੀਰ ਸਿੰਘ ਨੇ ਵੀ ਸੰਬੋਧਨ ਕੀਤਾ।

2. ਇਸ ਇਕਾਈ ਵੱਲੋਂ ਪਿੰਡ ਵੜ੍ਹਿਆਂ (ਨੌਸ਼ਹਿਰਾ ਪਨੂੰਆਂ) ਅਤੇ ਦਦਹੇਰ ਸਾਹਿਬ ਵਿਖੇ ਤਰਕਸ਼ੀਲ ਮੇਲੇ ਕਰਵਾਏ ਗਏ। ਰੇਲਵੇ ਕੋਚ ਫੈਕਟਰੀ ਕਪੂਰਥਲਾ ਦੀ ਟੀਮ ਲੋਕ ਕਲਾ ਮੰਚ ਵਲੋਂ ਤਰਨਜੀਤ ਸਿੰਘ ਦੀ ਨਿਰਦੇਸ਼ਨਾ ਹੇਠ ਨਾਟਕ 'ਦੇਵ ਪੁਰਸ਼ ਹਾਰ ਗਏ', 'ਪੰਡਤ ਬਲਾਕੀ ਰਾਮ' ਪੇਸ਼ ਕੀਤੇ ਗਏ ਅਤੇ "ਮੈਂ ਵਸਦੀ ਉਜੜ ਗਈ' 'ਕੁੱਖ ਵਿਚ ਨਾ ਕਤਲ ਕਰਾ ਮਾਏ ਮੇਰੀਏ' ਕੋਰੀਓਗ੍ਰਾਫੀਆਂ ਵੀ ਪੇਸ਼ ਕੀਤੀਆਂ ਗਈਆਂ। ਤੇਜਪਾਲ ਕਪੂਰਥਲਾ ਨੇ ਜਾਦੂ ਦੇ ਟਰਿੱਕ ਦਿਖਾਏ ਅਤੇ ਲੋਕਾਂ ਨੂੰ ਅੰਧਵਿਸ਼ਵਾਸ਼ਾਂ ਵਿਚੋਂ ਨਿਕਲਣ ਦਾ ਸੱਦਾ ਦਿੱਤਾ। ਇਨ੍ਹਾਂ ਪ੍ਰੋਗਰਾਮਾਂ ਵਿਚ ਬਲਬੀਰ ਪਰਵਾਨਾ, ਮੁਖਵਿੰਦਰ ਸਿੰਘ ਚੋਹਲਾ ਸਾਹਿਬ, ਅਮਰਜੀਤ ਗੋਇੰਦਵਾਲ, ਕਾਮਰੇਡ ਲਖਵਿੰਦਰ ਸਿੰਘ, ਗੁਰਦਰਸ਼ਨ ਸਿੰਘ, ਰਕੇਸ਼ ਹੈਪੀ, ਮਾ.ਬਲਬੀਰ ਸਿੰਘ, ਸੁਖਚੈਨ ਸਿੰਘ ਖਾਰਾ ਤੇ ਹਰਦਿਆਲ ਸਿੰਘ ਖਾਰਾ ਨੇ ਸ਼ਮੂਲੀਅਤ ਕੀਤੀ। ਵੜਿਆਂ ਪਿੰਡ ਵਿਖੇ ਮੇਲਾ ਕਮੇਟੀ ਦੇ ਪ੍ਰਧਾਨ ਜਸਵੰਤ ਸਿੰਘ ਨੇ ਸਹਿਯੋਗ ਦਿੱਤਾ।

## ਤਰਨਤਾਰਨ

ਇਸ ਇਕਾਈ ਨੇ ਵੀ ਚੋਹਲਾ ਸਾਹਿਬ ਇਕਾਈ ਦੀ ਤਰ੍ਹਾਂ ਹੀ ਪ੍ਰੋਗਰਾਮ ਕਰਵਾਏ ਜਿਸ ਵਿਚ ਮੁੱਖ ਬੁਲਾਰੇ ਤੇਜਪਾਲ ਸਨ।

**ਮੁਖਵਿੰਦਰ ਸਿੰਘ, ਅੰਮ੍ਰਿਤਸਰ**

## ਫਗਵਾੜਾ:

ਇਸ ਇਕਾਈ ਨੇ ਮਿਤੀ 17 ਜੁਲਾਈ ਨੂੰ ਪਿੰਡ ਭਾਣੋ ਕੀ, ਜਗਤਪੁਰ ਜੱਟਾਂ ਅਤੇ ਨਿਹਾਲਗੜ੍ਹ ਵਿਖੇ ਤਰਕਸ਼ੀਲ ਚੇਤਨਾ ਕਾਫਲਾ ਕੱਢਿਆ। ਭਾਣੋ ਕੀ ਵਿਖੇ ਸੁਸਾਇਟੀ ਦੇ ਸਥਾਨਕ ਖਜ਼ਾਨਚੀ ਘਣਸ਼ਾਮ ਅਤੇ ਜਸਵਿੰਦਰ ਕਾਨੂੰਨਗੋ ਜੋ ਜਥੇਬੰਦਕ ਮੁਖੀ ਨੇ ਲੋਕਾਂ ਨੂੰ ਸੰਬੋਧਨ ਕੀਤਾ। ਇਸ ਸਮਾਗਮ ਨੂੰ ਭਾਣੋ ਕੀ ਦੇ ਸਾਬਕਾ ਸਰਪੰਚ ਸ੍ਰੀ ਰਾਮ ਮੂਰਤੀ ਨੇ ਵੀ ਸੰਬੋਧਨ ਕਰਦਿਆਂ ਤਰਕਸ਼ੀਲਾਂ ਦੇ ਇਸ ਉੱਦਮ ਦੀ ਭਰਪੂਰ ਸ਼ਲਾਘਾ ਕੀਤੀ। ਪਿੰਡ ਜਗਤਪੁਰ ਵਿਖੇ ਸ੍ਰੀ ਜਸਵਿੰਦਰ ਕਾਨੂੰਨਗੋ ਤੇ ਸੁਸਾਇਟੀ ਮੈਂਬਰ ਅਭਿਨਾਸ਼ ਰਾਏ ਨੇ ਵੀ ਸੰਬੋਧਨ ਕੀਤਾ। ਪਿੰਡ ਵਲੋਂ ਸ੍ਰੀ ਸਰਵਣ ਸਿੰਘ ਨੇ ਸੁਸਾਇਟੀ ਆਗੂਆਂ ਨੂੰ ਪਿੰਡਾਂ ਵਿਚ ਕਈ ਵੱਡੇ ਪ੍ਰੋਗਰਾਮ ਕਰਨ ਦੀ ਸਲਾਹ ਦਿੱਤੀ ਤਾਂ ਕਿ ਲੋਕਾਂ ਨੂੰ ਅੰਧਵਿਸ਼ਵਾਸ ਦੀ ਜਿੱਲਣ ਵਿਚੋਂ ਕੱਢਿਆ ਜਾ ਸਕੇ। ਪਿੰਡ ਨਿਹਾਲਗੜ੍ਹ ਵਿਖੇ ਵੀ ਸੁਸਾਇਟੀ ਦੇ ਆਗੂਆਂ ਨੇ ਪ੍ਰੋਗਰਾਮ ਵਿਚ ਸ਼ਾਮਲ ਲੋਕਾਂ ਨੂੰ ਸੰਬੋਧਨ ਕੀਤਾ। ਤਿੰਨਾਂ ਪਿੰਡਾਂ ਦੇ ਸਮੁੱਚੇ ਪ੍ਰੋਗਰਾਮਾਂ ਦੌਰਾਨ ਸੁਸਾਇਟੀ ਦੇ ਬੁਲਾਰਿਆਂ ਨੇ ਲੋਕਾਂ ਨੂੰ ਤਰਕ ਨਾਲ ਸੋਚਣ ਤੇ ਸਮਝ ਬਣਾਉਣ ਦੀ ਪ੍ਰੇਰਨਾ ਦਿੱਤੀ ਅਤੇ ਵਾਤਵਰਣ ਨੂੰ ਸ਼ੁੱਧ ਰੱਖਣ ਲਈ ਵੱਧ ਤੋਂ ਵੱਧ ਦਰੱਖ਼ਤ ਲਗਾਉਣ ਦੀ ਅਪੀਲ ਵੀ ਕੀਤੀ ਤਾਂ ਕਿ ਓਜ਼ੋਨ ਪਰਤ ਨੂੰ ਬਚਾਇਆ ਜਾ ਸਕੇ। ਰੁੱਖ ਲਗਾਉਣ ਦੀ ਮੁਹਿੰਮ ਨੂੰ ਹੁਲਾਰਾ ਦੇਣ ਲਈ ਤਰਕਸ਼ੀਲ ਕਾਮਿਆਂ ਨੇ ਆਪਣੇ ਨਾਲ ਦਰਖਤਾਂ ਦੀ ਪਨੀਰੀ ਵੀ ਲੋਕਾਂ ਨੂੰ ਵੰਡੀ। ਇਹ ਪ੍ਰੋਗਰਾਮ ਕਰਨ ਦਾ ਸਾਰਾ ਪ੍ਰਬੰਧ ਸੁਸਾਇਟੀ ਦੇ ਮੈਂਬਰਾਂ ਸ੍ਰੀ ਲੈਂਬਰ ਸਿੰਘ ਅਤੇ ਰਜਨੀਸ਼ ਭਾਣੋ ਕੀ ਦਾ ਵਿਸ਼ੇਸ਼ ਯੋਗਦਾਨ ਸੀ। ਮਾਸਟਰ ਚੇਤ ਰਾਮ ਅਤੇ ਚਰਨ ਦਾਸ ਨੇ ਤਰਕਸ਼ੀਲ ਸਹਿਤ ਦੀ ਸਟਾਲ ਲਗਾਈ ਅਤੇ ਤਰਕਸ਼ੀਲ ਸਹਿਤ ਵੇਚਿਆ।

**ਰਿਪੋਰਟ: ਸੁਖਦੇਵ ਫਗਵਾੜਾ**

## ਮਲੋਟ :

ਸਰਕਾਰੀ ਸੈਕੰਡਰੀ ਸਕੂਲ ਅਬਲ ਖੁਰਾਣਾ (ਲੜਕੇ) ਵਿਖੇ ਲੋਕ ਮੰਚ ਬਠਿੰਡਾ ਵੱਲੋਂ ਤਰਕਸ਼ੀਲ ਨਾਟਕ ਤੇ ਕੋਰੀਓਗ੍ਰਾਫੀ ਦਾ ਮੰਚਨ ਕੀਤਾ ਗਿਆ। ਸ਼ੁਰੂਆਤ ਵਿੱਚ ਸਕੂਲ ਦੇ ਪ੍ਰਿੰਸੀਪਲ ਸ੍ਰੀ ਵਿਜੈ ਕੁਮਾਰ ਦੁੱਗਲ ਨੇ ਵਿਗਿਆਨਕ ਤੇ ਉਸਾਰੂ ਪ੍ਰੋਗਰਾਮਾਂ ਦੀ ਮਹੱਤਤਾ ਤੇ ਜ਼ੋਰ ਦਿੱਤਾ। ਬਲਰਾਜ ਸਾਗਰ ਦੀ ਨਿਰਦੇਸ਼ਨਾ ਹੇਠ ਪਹਿਲਾ ਨਾਟਕ 'ਤੇ ਦੇਵ ਪੁਰਸ਼ ਹਾਰ ਗਏ' ਖੇਡਿਆ ਗਿਆ। ਨਾਟਕ ਪ੍ਰਭਾਵਸ਼ਾਲੀ ਤੇ ਆਪਣਾ ਉਦੇਸ਼ ਵਿੱਚ ਸਫਲ ਰਿਹਾ। ਤਰਕਸ਼ੀਲ ਸੁਸਾਇਟੀ ਮਲੋਟ ਦੇ ਆਗੂ ਕੁਲਵਿੰਦਰ ਸਿੰਘ ਨੇ ਸਮਾਜ ਵਿੱਚ ਪ੍ਰਚਲਿਤ ਅੰਧ



ਵਿਸ਼ਵਾਸ਼ਾਂ ਤੇ ਅਗਿਆਨਤਾ ਦਾ ਜ਼ਿਕਰ ਕਰਦੇ ਹੋਏ ਹਾਜ਼ਰੀਨ ਨੂੰ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਆ। ਸੁਖਵਿੰਦਰ, ਰਣਦੀਪ, ਵਿੱਕੀ, ਅਰਸ਼ਦੀਪ ਤੇ ਬੇਅੰਤ ਕੋਟ ਨੇ ਸਕਿੱਟ 'ਪੂਛਾਂ' ਪੇਸ਼ ਕੀਤੀ ਜੋ ਰਾਜਨੀਤੀ ਤੇ ਵਿਅੰਗ ਸੀ। ਸਕੂਲ ਦੇ ਵਿਦਿਆਰਥੀਆਂ ਵੀਰਪਾਲ, ਗੁਰਲਾਲ ਤੇ ਗੁਰਪ੍ਰੀਤ ਨੇ ਦੇਸ਼ ਭਗਤੀ ਦੇ ਗੀਤ ਪੇਸ਼ ਕੀਤੇ। ਪ੍ਰੋਗਰਾਮ ਦੌਰਾਨ ਕ੍ਰਾਂਤੀਕਾਰੀ ਕਵਿਤਾ 'ਦਹਿਕਦੇ ਅੰਗਿਆਰਾਂ ਤੇ ...' ਦਾ ਨਾਟਕੀ ਰੁਪਾਂਤਰ ਤੇ 'ਸੰਤ ਰਾਮ ਉਦਾਸੀ' ਦੇ ਗੀਤ 'ਕੰਮੀਆਂ ਦੇ ਵਿਹੜੇ...' ਉਪਰ ਕੋਰੀਓ ਗ੍ਰਾਫੀ ਵੀ ਪੇਸ਼ ਕੀਤੀ ਗਈ। ਸਮਾਗਮ ਦੇ ਅੰਤ ਵਿਚ ਮੈਡਮ ਕੈਲਾਸ਼ ਕੁਮਾਰੀ ਨਾਗਪਾਲ ਨੇ ਪ੍ਰੋਗਰਾਮ ਦੀ ਸ਼ਲਾਘਾ ਕਰਦਿਆਂ ਭਵਿੱਖ ਵਿੱਚ ਅਜਿਹੇ ਸਮਾਗਮ ਕਰਾਉਣ ਦੀ ਇੱਛਾ ਪ੍ਰਗਟਾਈ।

## ਧਾਰਮਿਕ ਰਸਮਾਂ ਤੋਂ ਬਿਨਾਂ ਸ਼ੋਕ ਸਮਾਗਮ

ਪਿੰਡ ਅਬਲਖੁਰਾਣਾ ਦੇ ਸਕੂਲ ਕਰਮਚਾਰੀ ਰਾਮ ਕਰਨ ਦੀ ਪਤਨੀ ਸ੍ਰੀਮਤੀ ਸ਼ਾਂਤੀ ਦੇਵੀ ਦੇ ਸਦੀਵੀ ਵਿਛੋੜੇ ਦੇ ਸਬੰਧ ਵਿਚ ਧਾਰਮਿਕ ਰਸਮਾਂ ਤੋਂ ਸ਼ੋਕ ਸਭਾ ਕੀਤੀ ਗਈ। ਇਹ ਇਲਾਕੇ ਦਾ ਅਜਿਹਾ ਪਹਿਲਾ ਸਮਾਗਮ ਸੀ। ਸ਼ੋਕ ਸਭਾ ਦੀ ਸ਼ੁਰੂਆਤ ਵਿੱਚ ਤਰਕਸ਼ੀਲ ਸੁਸਾਇਟੀ ਮਲੋਟ ਦੇ ਆਗੂ ਮਾਸਟਰ ਕੁਲਵਿੰਦਰ ਸਿੰਘ ਨੇ ਦੁੱਖ ਦੀ ਘੜੀ ਵਿਚ ਪਰਿਵਾਰ ਵੱਲੋਂ ਵੇਲਾ ਵਿਹਾ ਚੁੱਕੀਆਂ ਰਸਮਾਂ ਨੂੰ ਤਿਲਾਂਜਲੀ ਦੇਣ ਤੇ ਹੋਰ ਅਡੰਬਰ ਕਰਨ ਦੀ ਬਜਾਏ ਸਾਦਾ ਸਮਾਗਮ ਕਰਨ ਦੇ ਯਤਨਾਂ ਦੀ ਸ਼ਲਾਘਾ ਕੀਤੀ। ਸ਼ੋਕ ਸਭਾ ਨੂੰ ਪਿੰਡ ਦੇ ਕਿਸਾਨ ਆਗੂ ਬਲਦੇਵ ਸਿੰਘ ਤੇ ਗੌਰਮਿੰਟ ਟੀਚਰ ਯੂਨੀਅਨ ਦੇ ਸਕੱਤਰ ਮਨੋਹਰ ਲਾਲ ਸ਼ਰਮਾ ਨੇ ਵੀ ਸੰਬੋਧਨ ਕੀਤਾ। ਸੁਸਾਇਟੀ ਦੇ ਬੁਲਾਰੇ ਸ੍ਰੀ ਰਾਮ ਸਿੰਘ ਨਿਰਮਾਣ ਨੇ ਮੌਤ ਉਪਰੰਤ ਕੀਤੀਆਂ ਜਾਂਦੀਆਂ ਰਸਮਾਂ ਦਾ ਜ਼ਿਕਰ ਕਰਦਿਆਂ ਆਖਿਆ ਕਿ ਜਿਹੜੀਆਂ ਰਸਮਾਂ ਵੇਲਾ ਵਿਹਾ ਚੁੱਕੀਆਂ ਹਨ ਉਨ੍ਹਾਂ ਦਾ ਤਿਆਗ ਕਰ ਦੇਣਾ ਚਾਹੀਦਾ ਹੈ। ਡੱਬਵਾਲੀ ਇਕਾਈ ਦੇ ਆਗੂ ਐਡਵੋਕੇਟ ਰਾਜਪਾਲ ਸਿੰਘ ਨੇ ਆਖਿਆ ਕਿ ਸ੍ਰੀਮਤੀ ਸ਼ਾਂਤੀ ਦੇਵੀ ਦੀ ਮੌਤ ਕੈਂਸਰ ਨਾਲ ਹੋਈ ਹੈ ਜਿਸਦਾ ਮੁੱਖ ਕਾਰਨ ਖਾਦ ਪਦਾਰਥਾਂ ਵਿਚ ਵੱਧ ਰਿਹਾ ਜ਼ਹਿਰ ਤੇ ਪ੍ਰਦੂਸ਼ਨ ਹੈ ਇਸ ਲਈ ਸਾਨੂੰ ਮਾਨਵਤਾ ਦੇ ਹਿੱਤ ਵਿਚ ਅਜਿਹਾ ਕੰਮ ਕਰਨਾ ਚਾਹੀਦਾ ਹੈ ਜਿਸ ਨਾਲ ਜ਼ਿੰਦਗੀ ਕੁਦਰਤੀ ਰਹਿਤਲ ਵਿਚ ਜੀਵੀ ਜਾ ਸਕੇ। ਸ਼ੋਕ ਸਭਾ ਵਿਚ ਹਾਜ਼ਰ ਰਿਸ਼ਤੇਦਾਰ ਤੇ ਸਨੇਹੀਆਂ ਨੇ ਪਰਿਵਾਰ ਨਾਲ ਦੁੱਖ ਸਾਂਝਾ ਕਰਦਿਆਂ ਸਮਾਗਮ ਵਿੱਚ ਪੇਸ਼ ਕੀਤੇ ਗਏ ਵਿਚਾਰਾਂ ਨੂੰ ਗਹੁ ਨਾਲ ਸੁਣਿਆ।

## ਫਰੀਦਕੋਟ:

ਵਿਦਿਅਕ ਅਦਾਰਿਆਂ ਵਿੱਚ ਲੜੀਵਾਰ ਕੀਤੇ ਜਾ ਰਹੇ ਪ੍ਰੋਗਰਾਮਾਂ ਵਿਚੋਂ, ਡਾਈਟ ਫਰੀਦਕੋਟ, ਹਾਈ ਸਕੂਲ ਕੰਮੇਆਣਾ, ਸਨ ਰਾਈਜ਼ ਸਕੂਲ ਕੰਮੇਆਣਾ, ਗੁਰੂ ਤੇਜ ਬਹਾਦਰ ਸਕੂਲ ਪੁਰੀ ਕਲੋਨੀ, ਸਹਿਬਜਾਦਾ ਮਿੱਡਲ ਸਕੂਲ, ਲਿਟਲ ਐਂਜਲਜ਼ ਅਤੇ ਗੌਰਮਿੰਟ ਬਲਬੀਰ ਹਾਈ ਸਕੂਲ ਵਿਖੇ ਕਰਵਾਈ ਸਮਾਗਮ ਮੁੱਖ ਹਨ। ਇਸ ਤੋਂ ਬਿਨ੍ਹਾਂ ਹਾਈ ਸਕੂਲ ਰੋੜੀ ਕਪੂਰਾ, ਹਾਈ ਸਕੂਲ ਸੰਧਵਾਂ, ਲਾਇਨਜ਼ ਕਲੱਬ ਜੈਤੋ ਵਿੱਚ ਵੀ ਇਕਾਈ ਪ੍ਰਧਾਨ ਲਖਵਿੰਦਰ ਹਾਲੀ, ਦਲਜੀਤ ਕੋਟਕਪੂਰ, ਗਿੰਦਰ ਕਿਲਾ ਨੌ ਅਤੇ ਜਸਵੰਤ ਜੱਸ ਨੇ ਭਾਸ਼ਣਾ, ਮੈਜਿਕ ਟ੍ਰਿਕਾਂ ਅਤੇ ਸਾਹਿਤ ਦੀ ਸਟਾਲ ਰਾਹੀਂ ਪ੍ਰੋਗਰਾਮ ਪੇਸ਼ ਕੀਤੇ। ਡਾਈਟ ਫਰੀਦਕੋਟ ਵਿੱਚ ਤਿੰਨ ਘੰਟਿਆਂ ਦੇ ਪ੍ਰੋਗਰਾਮ ਵਿੱਚ ਮੁੱਖ ਬੁਲਾਰੇ ਭੂਰਾ ਸਿੰਘ ਮਹਿਮਾ ਸਰਜਾ ਨੇ ਅਧਿਆਪਕਾਂ ਨਾਲ ਭਰਵਾਂ ਵਿਚਾਰ ਵਟਾਂਦਰਾ ਕੀਤਾ।

**ਜਸਵੰਤ ਜੱਸ**

## ਸੁਨਾਮ:

ਕੇਬਲ ਨੈਟਵਰਕ ਤੋਂ ਲੰਮੇ ਸਮੇਂ ਤੋਂ ਪ੍ਰਸਾਰਤ ਕੀਤੀ ਜਾਂਦੀ ਇਥੋਂ ਦੇ ਪਾਖੰਡੀ ਜੋਤਸ਼ੀ ਦੀ ਤਕਰਸ਼ੀਲ ਸੁਸਾਇਟੀ ਦੀ ਸਥਾਨਿਕ ਇਕਾਈ ਵੱਲੋਂ ਬਾਰ ਐਸੋਸੀਏਸ਼ਨ ਦੇ ਅਗਾਹਵਧੂ ਸੋਚ ਵਾਲੇ ਕੁਝ ਮੈਂਬਰਾਂ ਦੀ ਸੋਚ ਨਾਲ ਬੰਦ ਕਰਵਾਕੇ ਇਸ ਜੋਤਸ਼ੀ ਦੇ ਖਿਲਾਫ ਚੱਲਦੇ ਮਾਮਲੇ ਵਿੱਚ ਸ਼ਾਨਦਾਰ ਜਿੱਤ ਪ੍ਰਾਪਤ ਕਰ ਲਈ ਹੈ। ਅੰਨ੍ਹੀ ਲੁੱਟ ਅਤੇ ਪਾਖੰਡ ਦਾ ਘਰ ਗੁਰਦੇਵ ਜੋਤਿਸ਼ ਕੇਂਦਰ ਸੁਨਾਮ ਦੇ ਮਾਲਕ ਵੱਲੋਂ ਸਥਾਨਕ ਕੇਬਲ ਟੀ.ਵੀ. ਚੈਨਲ ਉਪਰ ਜੰਤਰ, ਮੰਤਰ ਤੰਤਰ ਨਾਲ ਲੋਕਾਂ ਦੀਆਂ ਸਮੱਸਿਆਵਾਂ ਹੱਲ ਕਰਨ ਦਾ ਦਾਵਾ ਕੀਤਾ ਜਾ ਰਿਹਾ ਸੀ, ਜਿਸ ਬਾਰੇ ਸੁਸਾਇਟੀ ਵੱਲੋਂ ਐਸ. ਡੀ. ਐਮ. ਦੀ ਅਦਾਲਤ ਵਿੱਚ ਸ਼ਕਾਇਤ ਕੀਤੀ ਗਈ। ਸ਼ਕਾਇਤ ਦੇ ਨਿਪਟਾਰੇ ਤੋਂ ਪਹਿਲਾਂ ਹੀ ਜੋਤਿਸ਼ੀ ਘਬਰਾ ਕੇ ਮੈਦਾਨ ਛੱਡ ਗਿਆ ਅਤੇ ਖੁਦ ਮਸ਼ਹੂਰੀ ਹੀ ਬੰਦ ਨਹੀਂ ਕਰਵਾਈ ਸਗੋਂ ਕੇਬਲ ਟੀ.ਵੀ. ਦੇ ਕੰਪਿਊਟਰ ਵਿਚੋਂ ਆਪਣੇ ਮਸ਼ਹੂਰੀ ਦਾ ਸਾਰਾ ਡਾਟਾ ਹੀ ਡਲੀਟ ਕਰਵਾ ਦਿੱਤਾ। ਇਸ ਮੁਹਿੰਮ ਵਿੱਚ ਲਾਭ ਸਿੰਘ ਛਾਜਲਾ, ਐਡਵੋਕੇਟ ਬਲਦੇਵ ਕ੍ਰਿਸ਼ਨ, ਮਿੱਤ ਸਿੰਘ ਜਨਾਲ, ਕ੍ਰਿਸ਼ਨ ਸਿੰਘ ਭੂਟਾਲ, ਜੇ. ਕੇ. ਸਿੰਗਲਾ, ਬੀ. ਐਸ. ਸਿੱਧੂ ਆਦਿ ਨੇ ਅਹਿਮ ਭੂਮਿਕਾ ਨਿਭਾਈ।

**ਹਰਿੰਦਰ ਲਾਲੀ**

## ਮੁਕਤਸਰ ਲੱਖੇਵਾਲੀ :

ਸਰਵ ਸਿੱਖਿਆ ਅਭਿਆਨ ਤਹਿਤ ਮਲੋਟ, ਲੰਬੀ ਤੇ ਗਿੱਦੜਬਾਹਾ ਬਲਾਕਾਂ ਦੇ ਪੰਜਾਬੀ ਤੇ ਗਣਿਤ ਦੇ ਅਧਿਆਪਕਾਂ ਦੇ ਸੈਮੀਨਾਰ ਦੌਰਾਨ ਵਿਗਿਆਨਕ ਸੋਚ ਉਪਰ ਵਿਚਾਰ ਚਰਚਾ ਕੀਤੀ ਗਈ। ਸੈਮੀਨਾਰ ਨੂੰ ਰਾਮਸਵਰਨ ਤੇ ਡਾ. ਰਾਜਬਿੰਦਰ ਸਿੰਘ ਸੂਰੇਵਾਲੀਆ ਨੇ ਸੰਬੋਧਨ ਕੀਤਾ। ਕੈਂਪ ਦੇ ਕੋਆਰਡੀਨੇਟਰ ਸ੍ਰੀ ਗੁਰਚਰਨ ਸਿੰਘ ਟੌਹੜਾ ਨੇ ਤਰਕਸ਼ੀਲ ਆਗੂਆਂ ਦਾ ਧੰਨਵਾਦ ਕੀਤਾ । ਸੈਮੀਨਾਰ ਦੌਰਾਨ ਤਰਕਸ਼ੀਲ ਪੁਸਤਕਾਂ ਦੀ ਸਟਾਲ ਤੋਂ ਅਧਿਆਪਕਾਂ ਨੇ ਸਾਹਿਤ ਖਰੀਦਣ ਵਿੱਚ ਭਰਵੀਂ ਰੁਚੀ ਵਿਖਾਈ ।

**ਜਗਦੀਪ ਸੰਗੂਧੌਣ**

# ਤੁਹਾਡੇ ਹੁੰਗਾਰੇ

ਅੱਜ-ਕੱਲ ਜੀ.ਨਿਊਜ਼ ਚੈਨਲ ਤੋਂ ਇਕ ਬਹੁਤ ਹੀ ਗਲਤ, ਅੰਧਵਿਸ਼ਵਾਸ ਨਾਲ ਭਰਪੂਰ ਪ੍ਰੋਗਰਾਮ ਵਿਖਾਇਆ ਜਾ ਰਿਹਾ ਹੈ। "ਕਾਲ ਕਪਾਲ ਮਹਾਂਕਾਲ" ਨਾਂ ਦੇ ਇਸ ਪ੍ਰੋਗਰਾਮ ਵਿਚ ਵੱਡੇ ਵੱਡੇ ਤਾਂਤ੍ਰਿਕ-ਠੱਗਾਂ ਤੋਂ ਲੈ ਕੇ ਗਲੀਆਂ ਵਿਚ ਪੁੱਛਾਂ ਦੇਣ ਵਾਲੇ ਬਾਬਿਆਂ ਨੂੰ ਆਪਣਾ ਨਜ਼ਾਇਜ਼ ਧੰਦਾ ਕਰਦੇ ਹੋਏ ਇਸ ਤਰ੍ਹਾਂ ਦਿਖਾਇਆ ਜਾਂਦਾ ਹੈ ਕਿ ਇਹ ਆਮ ਲੋਕਾਂ ਨੂੰ ਜਾਗ੍ਰਿਤ ਕਰਨ ਦੀ ਬਜਾਏ ਚੰਗੇ-ਭਲੇ ਲੋਕਾਂ ਨੂੰ ਅੰਧਵਿਸ਼ਵਾਸ ਵਿਚ ਫਸਾ ਕੇ ਆਪ ਪੈਸੇ ਕਮਾ ਰਿਹਾ ਹੈ। ਇਨ੍ਹਾਂ ਬਾਰੇ ਲੋਕਾਂ ਦੀ ਰਾਇ ਤਾਂ ਲਈ ਜਾਂਦੀ ਹੈ ਪਰ ਉਹ ਕਦੇ ਟੀ.ਵੀ. ਤੇ ਦੱਸੀ ਨਹੀਂ ਜਾਂਦੀ। ਕੀ ਸਰਕਾਰ ਤੇ ਮਾਨਯੋਗ ਸੁਪਰੀਮ ਕੋਰਟ ਇਸ ਖਿਲਾਫ ਕੋਈ ਕਦਮ ਚੁੱਕੇਗੀ?

**ਕੁਲਬੀਰ ਸੱਗੂ, ਬਟਾਲਾ**

ਮੈਗਜ਼ੀਨ ਵਧੀਆ ਹੈ। ਜੈ ਇੰਦਰ ਸਰਸਵਤੀ ਅਤੇ ਇਹੋ ਜਿਹੇ ਬਾਕੀ ਸਾਰੇ ਧਨਵੰਤ ਸਿੰਘ ਵਰਗੇ ਤਥਾ-ਕਥਿਤ ਧਾਰਮਿਕ ਪਾਖੰਡੀਆਂ ਦੀ ਅਸਲੀਅਤ ਬਾਰੇ ਜਾਣਕਾਰੀ ਪਾਠਕਾਂ ਨੂੰ ਦਿੰਦੇ ਰਿਹਾ ਕਰੋ। ਧਾਰਮਿਕ ਯਾਤਰਾਵਾਂ ਦੌਰਾਨ ਲਗਾਤਾਰ ਹੋ ਰਹੀਆਂ ਮੌਤਾਂ ਬਾਰੇ ਵਿਸਥਾਰ ਨਾਲ ਲਿਖਿਆ ਕਰੋ ਤਾਂਕਿ ਲੋਕ ਇਨ੍ਹਾਂ ਤੋਂ ਕੁਝ ਸਬਕ ਸਿੱਖ ਸਕਣ।

**ਪਿਆਰਾ ਸਿੰਘ, ਬਟਾਲਾ**

ਮਈ-ਜੂਨ 2005 ਦੇ ਮੈਗਜ਼ੀਨ ਦੀ ਗੈਟ-ਅੱਪ ਤੇ ਸੈਟਿੰਗ ਵਿਚ ਕੁਝ ਤਬਦੀਲੀ ਨੇ ਮੈਗਜ਼ੀਨ ਦੀ ਦਿੱਖ ਨੂੰ ਨਿਖਾਰਿਆ ਹੈ। ਟਾਈਟਲ ਵਾਂਲੀ ਆਈਨਸਟਾਈਨ ਦੀ ਫੋਟੋ ਜੇਕਰ ਕਾਲੀ/ਚਿੱਟੀ ਦੀ ਥਾਂ ਰੰਗਦਾਰ ਹੁੰਦੀ ਤਾਂ ਹੋਰ ਵੀ ਸੁਹਣੀ ਲੱਗਣੀ ਸੀ। ਬਾਕੀ ਮੈਟਰ ਪੱਖੋਂ ਵੀ ਮੈਗਜ਼ੀਨ ਵਧੀਆ ਰਿਹਾ। ਮੈਗਜ਼ੀਨ ਵਿਚ ਤਰਕਸ਼ੀਲ ਸਕਿੱਟਾਂ, ਮਿੰਨੀ ਕਹਾਣੀਆਂ ਤੇ ਦਰਸ਼ਨ ਸਿੰਘ ਅਵਾਰਾ ਦੀਆਂ ਕਵਿਤਾਵਾਂ ਵੀ ਜ਼ਰੂਰ ਛਾਪਦੇ ਰਹੋ।

**ਰਾਮ ਸਿੰਘ ਨਿਰਮਾਣ, ਚੁੱਘੇ ਕਲਾਂ**

ਸੰਪਾਦਕੀ ਕਿਸੇ ਵੀ ਪਰਚੇ ਦੀ ਜਿੰਦ-ਜਾਨ ਹੁੰਦੀ ਹੈ ਪਰ; ਜਦੋਂ ਸੰਪਾਦਕੀ ਵਰਗੀ ਮਹੱਤਵਪੂਰਨ ਸਮੱਗਰੀ ਨੂੰ "ਬਾਕੀ ਸਫਾ 5,6 ਜਾਂ ਸੱਤ 'ਤੇ ਪੜ੍ਹਿਆ ਜਾਵੇ" ਲਿਖਿਆ ਹੋਵੇ ਤਾਂ ਲਗਾਤਾਰਤਾ ਟੁੱਟਣ ਕਰਕੇ ਬੇਸੁਆਦੀ ਪੈਦਾ ਹੁੰਦੀ ਹੈ। ਜਿਵੇਂ ਚੰਗੀ-ਭਲੀ ਤੁਰਦੀ ਫਿਲਮ 'ਚ "ਬਾਕੀ ਹਿੱਸਾ-ਵਿਗਿਆਪਨ ਤੋਂ ਬਾਅਦ..."। ਚੰਗਾ ਹੋਵੇ ਜੇ ਸੰਪਾਦਕੀ ਪਹਿਲੇ ਤੋਂ ਸਿੱਧੀ ਦੂਜੇ ਸਫੇ 'ਤੇ ਲੱਗੇ।

**ਮੋਹਣ ਮਤਿਆਲਵੀ, ਸ਼ਾਹਕੋਟ**

ਇਸ ਅੰਕ ਦੀ ਸੰਪਾਦਕੀ ਵਾਕਈ ਕਾਬਿਲੇ-ਗੌਰ ਹੈ। ਕਈ ਤਰਕਸ਼ੀਲ ਸੁਸਾਇਟੀ ਦੇ ਮੈਂਬਰ ਵੀ ਧਰਮ ਦੀ ਚਕਾਚੌਂਧ ਵੱਲ ਰੁਚਿਤ ਹੋ ਕੇ ਸੁਸਾਇਟੀ ਦੀ ਵਿਚਾਰਧਾਰਾ ਨੂੰ ਖੁੰਢਾ ਕਰਨ ਦਾ ਯਤਨ ਅਣਜਾਣੇ ਵਿਚ ਹੀ ਕਰ ਰਹੇ ਹਨ। ਸਫਰਨਾਮਾ ਵਧੀਆ ਜਾਣਕਾਰੀ ਵਾਲਾ ਹੁੰਦਾ ਹੈ। ਮਿੰਨੀ ਕਹਾਣੀ 'ਮੰਨਤ' ਅਤੇ ਟਿਊਨਾਂ ਵਧੀਆ ਸਨ। 'ਵਿਗਿਆਨ ਨਗਰ' ਨੇ ਸਾਇੰਸ ਸਿਟੀ ਬਾਰੇ ਵਧੀਆ ਜਾਣਕਾਰੀ ਦਿੱਤੀ ਹੈ। ਜਤਿੰਦਰ ਪਨੂੰ ਦੀ ਰਚਨਾ "ਪੰਜਾਬ ਰੋਗੀ ਮਾਨਸਿਕਤਾ ਦੀ ਜਕੜ ਵਿਚ" ਵਧੀਆ ਸੀ। ਕੁਲ ਮਿਲਾ ਕੇ ਇਹ ਅੰਕ ਵਾਕਿਆ ਹੀ ਵਧੀਆ ਮੈਟਰ ਵਾਲਾ ਸੀ।

**ਗੁਰਬਚਨ ਸਿੰਘ,**
**ਇਕਾਈ ਸਾਹਨੇਵਾਲ**

ਜੁਲਾਈ-ਅਗਸਤ ਅੰਕ ਗਿਆਨਵਧਾਊ ਸੀ। ਮਿੰਨੀ ਕਹਾਣੀਆਂ ਆਪਣੇ ਆਪ ਵਿਚ ਬਹੁਤ ਕੁਝ ਕਹਿ ਗਈਆਂ। 'ਮੰਨਤ, 'ਸਬਕ' ਤੇ 'ਜਗਰਾਤਾ' ਗਿਆਨ ਦੇ ਪ੍ਰਕਾਸ਼ ਦੀ ਬਜਾਏ ਅਗਿਆਨਤਾ ਦੇ ਹਨ੍ਹੇਰੇ ਵਿਚ ਧੱਕਣ ਦੀ ਕੱਟੜ ਸ਼ਰਧਾਲੂ ਲੋਕਾਂ ਦੀ ਮਾਨਸਿਕਤਾ ਪੇਸ਼ ਕਰਦੀਆਂ ਹੋਣ ਕਰਕੇ ਰੂਹ ਤੱਕ ਉਤਰ ਗਈਆਂ। ਗਿਆਨ, ਵਿਗਿਆਨ, ਤਰਕ ਤੇ ਚਿੰਤਨ ਦੀ ਆਵਾਜ਼ ਤਰੱਕੀ ਦੀ ਸਿਖਰਾਂ ਵੱਲ ਜਾਵੇ, ਸਾਡੇ ਸਾਰਿਆਂ ਦਾ ਇਹੋ ਹੀ ਪ੍ਰਣ ਹੋਵੇ। ਇਹ ਸਾਰਿਆਂ ਦੇ ਸਹਿਯੋਗ ਨਾਲ ਹੀ ਸੰਭਵ ਹੈ। ਕੁਝ ਕੁ ਛਪਾਈ ਪੱਖੋਂ ਊਣਤਾਈਆਂ ਹਨ, ਭਵਿੱਖ ਹੋਰ ਸੰਵਰਨ ਲਈ ਸਾਡੇ ਸਾਰਿਆਂ ਦੇ ਉਪਰਾਲੇ ਤਰਕਸ਼ੀਲ ਲਈ ਜ਼ਰੂਰੀ ਹਨ।

**ਅਸ਼ੋਕ ਸਰਾਹਣੂ, ਰਸੂਲਪੁਰ**

ਬਠਿੰਡਾ ਜ਼ਿਲਾ ਕੈਂਸਰ ਦੀ ਖੋਜ ਸਬੰਧੀ ਭਰਪੂਰ ਜਾਣਕਾਰੀ ਮਿਲੀ। ਇਕ ਇਕੱਲਾ ਸਰਕਾਰੀ ਅਦਾਰਾ ਕੁਝ ਨਹੀਂ ਕਰ ਸਕਦਾ ਜਦ ਤਕ ਹਰ ਇਨਸਾਨ ਸਿਰ ਜੋੜ ਕੇ ਇਸ ਸਮਾਜ ਅੰਦਰ ਘਾਟਾਂ ਨੂੰ ਦੂਰ ਨਹੀਂ ਕਰਦਾ। ਲੋਕ ਆਪ-ਮੁਹਾਰੇ ਇਸ ਮਹਾਂਮਾਰੀ ਤੋਂ ਬਚਣ ਲਈ ਸੁਚੇਤ ਹੋ ਕੇ ਸਿਹਤਮੰਦ ਜ਼ਿੰਦਗੀ ਬਸਰ ਕਰ ਸਕਣ, ਇਨ੍ਹਾਂ ਕੀਟਨਾਸ਼ਕਾਂ ਵਿਰੁੱਧ ਬਹੁ-ਪੜਾਵੀ ਨੀਤੀਆਂ ਘੜਣੀਆਂ ਪੈਣਗੀਆਂ। ਮੈਗਜ਼ੀਨ ਵਿਚ ਛਾਪਿਆ ਪੈਰਾ-ਮੀਟਰ ਸ਼ਲਾਘਾਯੋਗ ਸੀ।

**ਖੁਸ਼ਹਾਲ ਸਿੰਘ ਮੱਲ, ਗੁਜੱਰਪੁਰ ਕਲਾਂ**

ਮਈ-ਜੂਨ ਅੰਕ ਬਹੁਤ ਜਾਣਕਾਰੀ ਭਰਪੂਰ ਸੀ। ਲੇਖ ਸਾਰੇ ਹੀ ਵਧੀਆ ਲੱਗੇ। ਬੱਚਿਆਂ ਨੂੰ ਵਰਗਲਾਉਂਦਾ ਧਰਮ, ਇੱਕੀਵੀਂ ਸਦੀ ਤੇ ਸਾਡਾ ਵਾਤਾਵਰਣ, ਸੁਖਾਵੇਂ ਸਿਵੇ, ਅਤੇ ਰੁਦਰਾਸ਼ ਕਾਫੀ ਦਿਲਚਸਪ ਸਨ। ਤਤਕਰੇ ਤੇ ਆਯੁਰਵੇਦ ਦੀਆਂ ਕੁਝ ਪਿਛਾਂਹਖਿੱਚੂ ਮਨੌਤਾਂ ਪੰਨਾ ਨੰ:3 ਤੇ ਛਾਪਿਆ ਹੋਇਆ ਸੀ। ਪ੍ਰੰਤੂ ਹੈ ਪੰਨਾ ਨੰ:4 ਤੇ। ਬੱਚਿਆਂ ਬਾਰੇ ਵੀ ਜਾਦੂ ਦੀ ਆਈਟਮ ਜ਼ਰੂਰ ਛਾਪਿਆ ਕਰੋ। ਜਗਿਆਸਾ ਦੀ ਘਾਟ ਮਹਿਸੂਸ ਹੋਈ।

**ਖਮਿੰਦਰ ਸਿੰਘ ਸਿੰਘਪੁਰਾ,**
**ਸੈਂਲੇਦਰ ਮੋਹਾਲੀ,**
**ਇਕਾਈ ਰੋਪੜ**

ਮਈ ਅੰਕ ਦਾ ਸੰਪਾਦਕੀ ਆਈਨਸਟਾਈਨ ਦੀ ਜੀਵਨ ਦੀ ਮਹੱਤਵਪੂਰਨ ਘਟਨਾ ਨਾਲ ਭਰਪੂਰ ਸੀ। ਅਰਵਿੰਦ ਗੁਪਤਾ ਦਾ ਲੇਖ ਅਜੋਕੇ ਵਿਗਿਆਨ ਦਾ ਮੁੱਢ ਵੀ ਮਹਾਨ ਵਿਗਿਆਨੀਆਂ ਦੇ ਮਹੱਤਵਪੂਰਨ ਕਾਰਜਾਂ 'ਤੇ ਰੌਸ਼ਨੀ ਪਾਉਂਦਾ ਸੀ। ਰੁਪਿੰਦਰ ਮੋਗਾ ਦਾ "ਅਯੁਰਵੇਦ ਦੀਆਂ ਕੁਝ ਪਿਛਾਂਹਖਿੱਚੂ ਮਨੌਤਾਂ" ਵਿਚ ਕੀਤਾ ਪਰਦਾਫਾਸ਼ ਠੀਕ ਸੀ। ਬਾਕੀ ਦਾ ਅੰਕ ਵੀ ਜਾਣਕਾਰੀ ਭਰਪੂਰ ਸੀ। ਅੱਡ ਅੱਡ ਵਿਸ਼ਿਆਂ ਉਪਰ ਵਿਚਾਰਾਂ ਨੂੰ ਜਾਣਨ ਲਈ ਕੁਝ ਕੋਸ਼ਿਸ਼



ਇਸ ਤਰਕਸ਼ੀਲ ਰਸਾਲੇ ਵਿਚ ਕਰੋ ਤਾਂ ਜੋ ਵਿਦਿਆਰਥੀ ਜ਼ਿਆਦਾ ਤੋਂ ਜ਼ਿਆਦਾ ਤਰਕ ਨਾਲ ਸੋਚਣ ਦੇ ਕਾਬਲ ਬਣ ਸਕਣ। ਮਿੰਨੀ ਕਹਾਣੀਆਂ ਤੇ ਕਵਿਤਾਵਾਂ ਜਿਹੜੀਆਂ ਵਿਗਿਆਨਕ ਵਿਚਾਰਧਾਰਾ ਨਾਲ ਲੈਸ ਹੋਣ, ਵੱਧ ਤੋਂ ਵੱਧ ਛਾਪਿਆ ਕਰੋ।

**ਪਵਨਦੀਪ, ਸੁਖਵੀਰ, ਪਰਮਿੰਦਰ, ਕਿਰਨਦੀਪ,**
**ਪਿੰਡ ਮਾਣੂੰਕੇ**

ਜੁਲਾਈ-ਅਗਸਤ ਦਾ ਅੰਕ ਪੜ੍ਹਿਆ। ਹਰ ਵਾਰ ਦੇ ਅੰਕ ਵਿਚ ਕੁਝ ਇਹੋ-ਜਿਹਾ ਮੈਟਰ ਹੁੰਦਾ ਹੈ ਜੋ ਆਮ ਵਿਅਕਤੀ ਦੀ ਸਮਝ ਤੋਂ ਬਾਹਰ ਹੁੰਦਾ ਹੈ। ਪਤਾ ਨਹੀਂ ਤਰਕਸ਼ੀਲ ਅਦਾਰਾ ਇਸ ਗੱਲ ਨੂੰ ਕਿਉਂ ਨਹੀਂ ਸਮਝਦਾ ਕਿ ਤਰਕਸ਼ੀਲ ਦੇ ਪਾਠਕ ਸਾਰੇ ਹੀ ਬੁੱਧੀਜੀਵੀ ਨਹੀਂ ਹਨ। ਕੀ ਬਦਲ ਸੰਭਵ ਹੈ? ਖੇਤੀ ਅਤੇ ਕਿਊਬਾ ਦੀ ਮਿਸਾਲ, ਵਿਗਿਆਨ ਨਗਰ, ਹਜ਼ਰਾਇਤ ਇਸ ਅੰਕ ਦੀ ਵਿਸ਼ੇਸ਼ ਪ੍ਰਾਪਤੀ ਸਨ। ਕੀ ਬਦਲ ਸੰਭਵ ਹੈ? ਵਿਚ ਲੇਖਕ ਜੇਕਰ ਸਾਧਾਰਨ ਪੱਧਰ ਦੀ ਸ਼ਬਦਾਵਲੀ ਵਰਤਦਾ ਤਾਂ ਹੋਰ ਵੀ ਵਧੀਆ ਸੀ। ਲੇਖਕ ਨੇ ਕਿਊਬਾ ਵਰਗੇ ਮੁਲਕ ਦੀ ਖੇਤੀ ਦੇ ਖੇਤਰ ਵਿਚ ਕੀਤੀ ਉੱਨਤੀ 'ਤੇ ਚਾਨਣਾ ਪਾਇਆ ਉਸ ਤੋਂ ਪੰਜਾਬ ਦੇ ਕਿਸਾਨਾਂ ਨੂੰ ਸਬਕ ਲੈਣਾ ਚਾਹੀਦਾ ਹੈ। ਪੰਜਾਬ ਵਿਚ ਬਣ ਰਹੇ ਵਿਗਿਆਨ ਨਗਰ ਬਾਰੇ ਪੜ੍ਹ ਕੇ ਖੁਸ਼ੀ ਹੋਈ। ਮਨੋਰੋਗ: ਕੀ, ਕਿਉਂ ਅਤੇ ਕਿਵੇਂ, ਉਦਾਸੀ ਇਹਨਾਂ ਦੋਵਾਂ ਲੇਖਾਂ ਵਿਚ ਕੁਝ ਵੀ ਖਾਸ ਨਹੀਂ ਸੀ। ਇਸ ਤਰ੍ਹਾਂ ਦੇ ਲੇਖ ਮੈਗਜ਼ੀਨ ਵਿਚ ਪਹਿਲਾਂ ਵੀ ਛਪਦੇ ਰਹਿੰਦੇ ਹਨ। ਕੈਂਸਰ ਦੇ ਰੋਗ ਬਾਰੇ ਜਾਣਕਾਰੀ ਵਧੀਆ ਸੀ। ਇਸ ਤਰ੍ਹਾਂ ਦਾ ਕੋਈ ਅੰਕ ਸ਼ੁਰੂ ਕਰੋ ਜਿਸ ਵਿਚ ਕੇਵਲ ਭਾਰਤ ਦੇ ਵਿਗਿਆਨੀਆਂ ਦੀਆਂ ਪ੍ਰਾਪਤੀਆਂ ਅਤੇ ਉਹਨਾਂ ਦੇ ਜੀਵਨ ਸਬੰਧੀ ਜਾਣਕਾਰੀ ਹੋਵੇ।

**ਸਿਮਰਨਪ੍ਰੀਤ ਕੌਰ, ਹਰਮਨਜੀਤ ਸਿੰਘ,**
**ਸਰਦੂਲਗੜ੍ਹ**

ਭਾਵੇਂ ਤਰਕਸ਼ੀਲ ਬਣਿਆਂ ਨੂੰ ਸੱਤ ਸਾਲ ਹੋ ਗਏ ਪਰ ਖ਼ਤ ਪਹਿਲੀ ਵਾਰ ਲਿਖ ਰਹੇ ਹਾਂ। ਜੁਲਾਈ ਅੰਕ ਪੜ੍ਹਿਆ। ਸਾਰਾ ਮੈਗਜ਼ੀਨ ਹੀ ਜਾਣਕਾਰੀ ਵਧਾਉਣ ਵਾਲਾ ਸੀ। ਖ਼ਾਸ ਤੌਰ ਤੇ ਵੀ ਮੁਰਲੀ ਜੀ ਨਾਲ ਮੁਲਾਕਾਤ, ਪੁਨਰਜਨਮ ਦੀ ਕਹਾਣੀ, ਫਿਲਾਸਫੀ ਇਤਿਹਾਸਕ ਪਦਾਰਥਵਾਦ, ਮਨੋਰੋਗ ਕੀ ਹਨ, ਵਿਗਿਆਨ ਨਗਰ, ਢੌਂਗੀ ਬਾਬਾ। ਹੋਰ ਡੇਰੇ ਵਾਲਿਆਂ ਖਿਲਾਫ ਵੀ ਕੁਝ ਛਾਪਦੇ ਰਿਹਾ ਕਰੋ।

**ਬਿੱਕੀ ਅੱਭਵਾਲ, ਅਮਨ ਅੱਭਵਾਲ, ਧਰਮਿੰਦਰ ਅੱਭਵਾਲ,**
**ਰਾਜਾ, ਬੰਟੀ, ਨਿਸ਼ੀ, ਪੂਜਾ, ਸੀਮਾ, ਮੀਨਾ, ਬੱਬੀ, ਲਾਡੀ,**
**ਆਸ਼ੂ, ਸੋਨੂੰ ਫੱਤੋਵਾਲ, ਹਰਜਿੰਦਰ, ਮੀਟੂ, ਇਕਾਈ ਭੂੰਗਾ**

ਅਸੀਂ ਤਰਕਸ਼ੀਲ ਪਿਛਲੇ ਦੋ ਸਾਲਾਂ ਤੋਂ ਲਗਾਤਾਰ ਪੜ੍ਹ ਰਹੇ ਹਾਂ। ਗਿਆਨ-ਵਿਗਿਆਨ ਪੱਖੀ ਮੈਗਜ਼ੀਨ ਬਹੁਤ ਹੀ ਵਧੀਆ ਲੇਖ, ਕਹਾਣੀਆਂ ਤੇ ਕਵਿਤਾਵਾਂ ਪੜ੍ਹਨ ਲਈ ਦਿੰਦਾ ਹੈ ਅਤੇ ਆਸ ਕਰਦੇ ਹਾਂ ਕਿ ਇਸੇ ਤਰ੍ਹਾਂ ਹੀ ਅੰਧਵਿਸ਼ਵਾਸਾਂ ਨੂੰ ਖਤਮ ਕਰਨ ਲਈ ਆਪਣਾ ਫਰਜ਼ ਨਿਭਾਏਗਾ।

**ਮੇਜਰ ਸਿੰਘ, ਫਤਿਹਗੜ੍ਹ ਛੰਨਾ**

ਜੁਲਾਈ-ਅਗਸਤ ਅੰਕ ਪੜ੍ਹਿਆ। ਨਾਸਤਿਕ ਹੋਣ ਦੇ ਵਿਚਾਰ ਬਹੁਤ ਵਧੀਆ ਲੱਗੇ। ਮੈਗਜ਼ੀਨ ਸਕੂਲਾਂ-ਕਾਲਜਾਂ ਵਿਚ ਜ਼ਰੂਰ ਭੇਜਿਆ ਕਰੋ ਤਾਂ ਕਿ ਆਉਣ ਵਾਲੀ ਪੀੜ੍ਹੀ ਨੂੰ ਗਿਆਨ ਹੋ ਜਾਵੇ ਕਿ ਭੂਤ-ਪ੍ਰੇਤ ਨਾਂ ਦੀ ਕੋਈ ਚੀਜ਼ ਨਹੀਂ ਹੁੰਦੀ ਅਤੇ ਨਾ ਹੀ ਰੱਬ। ਮੈਂ ਇਹ ਮੈਗਜ਼ੀਨ ਲਗਾਤਾਰ ਅੱਠ ਸਾਲਾਂ ਤੋਂ ਪੜ੍ਹਦਾ ਆ ਰਿਹਾ ਹਾਂ। ਮੈਂ ਵੇਖਿਆ ਹੈ ਕਿ ਸਰਮਾਏਦਾਰ ਬਾਬਿਆਂ ਦੇ ਡੇਰਿਆਂ 'ਤੇ ਮੱਥਾ ਟੇਕਣ ਦਾ ਜ਼ਿਆਦਾ ਢੌਂਗ ਰਚਦੇ ਹਨ। ਸਾਨੂੰ ਲੋਕਾਂ ਨੂੰ ਅੰਧਵਿਸ਼ਵਾਸ਼ਾਂ 'ਚੋਂ ਕੱਢ ਕੇ ਵਿਗਿਆਨਕ ਸੋਚ ਨਾਲ ਲੈਸ ਕਰਨਾ ਚਾਹੀਦਾ ਹੈ।

ਤਰਕਸ਼ੀਲ ਪੜ੍ਹਦੇ ਜਾਓ, ਸੰਘਰਸ਼ ਕਰਦੇ ਜਾਓ।

**ਗੁਰਮੁਖ ਸਿੰਘ, ਬਹਿਰਾਮ**

ਮੈਗਜ਼ੀਨ ਵਿਚ ਛਪਿਆ ਲੇਖ 'ਵਿਗਿਆਨ ਨਗਰ, ਆਪ ਵੀ ਪੜ੍ਹਿਆ ਅਤੇ ਹੋਰਾਂ ਨੂੰ ਵੀ ਪੜ੍ਹਾਇਆ, ਬਹੁਤ ਚੰਗਾ ਲੱਗਿਆ ਕਿ ਆਪਣੇ ਪੰਜਾਬ ਵਿਚ ਐਡੇ ਵੱਡੇ ਵਿਗਿਆਨ ਨਗਰ ਦੀ ਉਸਾਰੀ ਹੋ ਰਹੀ ਹੈ। ਇਹ ਸਾਡੇ ਪੰਜਾਬ ਲਈ ਬੜੇ ਮਾਣ ਵਾਲੀ ਗੱਲ ਹੈ।

**ਬਲਜਿੰਦਰ ਸਲਾਣਾ ਅਤੇ ਨਿਜਾਮੂਦੀਨ, ਖੰਨਾ ਇਕਾਈ**

ਜੁਲਾਈ-ਅਗਸਤ ਅੰਕ ਪੜ੍ਹਕੇ ਮਨ ਨੂੰ ਸਕੂਨ ਮਿਲਿਆ। ਸਮੁੱਚੇ ਮੈਟਰ ਵਿਚ ਸਮਤੋਲ ਸੀ। ਮਿੰਨੀ ਕਹਾਣੀਆਂ ਵਧੀਆ ਸਨ। ਸਿਹਤ ਵਿਗਿਆਨ ਵਿਚ 'ਕੈਂਸਰ' ਵਾਲਾ ਲੇਖ ਚੰਗਾ ਲੱਗਾ। ਸਫਰਨਾਮੇ ਵਿਚ ਦੀਪਕ ਫੁਲਾਰੀ ਨਾਂ ਦੇ ਨੌਜਵਾਨ ਦਾ ਤਿਆਗ ਸਾਡੇ ਸਾਥੀਆਂ ਲਈ ਪ੍ਰੇਰਨਾ ਦਾ ਸਰੋਤ ਹੈ, ਸਾਨੂੰ ਇਹੋ ਜਿਹੇ ਨੌਜਵਾਨਾਂ ਤੋਂ ਹੌਂਸਲਾ ਮਿਲਦਾ ਹੈ। ਮੁੱਖ ਪੰਨੇ 'ਤੇ ਜੋ ਵੀ ਤਸਵੀਰ ਛਾਪੀ ਜਾਂਦੀ ਹੈ ਉਸ ਬਾਰੇ ਮੈਗਜ਼ੀਨ ਅੰਦਰ ਜਾਣਕਾਰੀ ਹੋਣੀ ਚਾਹੀਦੀ ਹੈ। ਸੁਸਾਇਟੀ ਵੱਲੋਂ ਰੱਖੀਆਂ ਗਈਆਂ 23 ਸ਼ਰਤਾਂ ਵਿਚੋਂ ਵੀ ਟਾਈਟਲ ਪੇਜ਼ ਤਿਆਰ ਕੀਤੇ ਜਾ ਸਕਦੇ ਹਨ।

**ਕੁਲਜੀਤ ਸਿੰਘ, ਅਬੋਹਰ**

ਜੁਲਾਈ-ਅਗਸਤ ਅੰਕ 'ਚ ਮੁਲਾਕਾਤ ਕਾਫੀ ਪਸੰਦ ਆਈ। ਵਿਗਿਆਨ ਨਗਰ ਬਾਰੇ ਜਾਣਕਾਰੀ ਵੀ ਵਧੀਆ ਸੀ। ਜਗਿਆਸਾ ਦੀ ਕਮੀ ਅਖਰਦੀ ਰਹੀ। ਪਾਠਕਾਂ ਦੀਆਂ ਚਿੱਠੀਆਂ ਨੂੰ ਅਖੀਰਲੇ ਪੇਜ਼ 'ਤੇ ਛਾਪਣਾ ਵੀ ਜਚਿਆ ਨਹੀਂ। ਵੱਖ ਵੱਖ ਪੰਜਾਬੀ ਅਖਬਾਰਾਂ 'ਚ ਤਰਕਸ਼ੀਲਤਾ ਬਾਰੇ ਆਮ ਪਾਠਕਾਂ ਅਤੇ ਲੇਖਕਾਂ ਦੀਆਂ ਛਪਦੀਆਂ ਰਚਨਾਵਾਂ ਨੂੰ ਵੀ ਮੈਗਜ਼ੀਨ 'ਚ ਛਾਪਣਾ ਚਾਹੀਦਾ ਹੈ। ਮੈਗਜ਼ੀਨ ਵਿਚ ਪਾਠਕਾਂ ਦੀ ਕਿਸੇ ਟੌਪਿਕ 'ਤੇ ਵਿਚਾਰ-ਚਰਚਾ ਜਾਂ ਬਹਿਸ ਜ਼ਰੂਰ ਕਰਾਈ ਜਾਵੇ, ਜਿਸ ਨਾਲ ਮੈਗਜ਼ੀਨ ਹੋਰ ਮਿਆਰੀ ਬਣ ਸਕੇ।

**ਚਰਨਜੀਤ ਸਿੰਘ, ਮੁਕਤਸਰ।**

ਇਸ ਅੰਕ ਵਿੱਚ ਸੰਪਾਦਕੀ, ਆਰ.ਐਸ.ਮੁਰਲੀ ਨਾਲ ਕੀਤੀ ਮੁਲਾਕਾਤ ਤੇ ਕਾਨੂੰਨੀ ਖਰੜਾ ਵਧੀਆ ਰਚਨਾਵਾਂ ਸਨ। ਵਿਗਿਆਨੀ ਮੈਕਸ ਪਲੈਂਕ ਦੇ ਜੀਵਨ ਬਾਰੇ ਜਾਣਕਾਰੀ ਬਹੁਤ ਚੰਗੀ ਸੀ। ਮਿੰਨੀ ਕਹਾਣੀਆਂ ਤੇ ਕੇਸ ਰਿਪੋਰਟਾਂ ਚੰਗਾ ਪ੍ਰਭਾਵ ਛੱਡਦੀਆਂ ਸਨ। ਤਸਲੀਮਾ ਨਸਰੀਨ ਦੇ ਵਿਚਾਰਾਂ ਨੇ ਵੀ ਬਹੁਤ ਪ੍ਰਭਾਵਤ ਕੀਤਾ ਹੈ। ਕੁੱਲ ਮਿਲਾ ਕੇ ਸਾਰਾ ਮੈਗਜ਼ੀਨ ਸਾਂਭਣ ਯੋਗ ਸੀ।

ਮਨਦੀਪ ਕੌਰ, ਸੁਮਨ, ਜੋਗਿੰਦਰ ਪਾਲ ਗਿੰਦਰ ਕਿਲ੍ਹਾ ਨੌਂ।

### 28 ਸਤੰਬਰ ਨੂੰ ਜਨਮ ਦਿਨ 'ਤੇ

## ਨੌ-ਜੁਆਨ ਭਗਤ ਸਿੰਘ

ਮੇਰੇ ਦਾਦੇ ਦੇ ਜਨਮ ਵੇਲੇ ਤੂੰ ਬਾਰ੍ਹਾਂ ਵਰ੍ਹਿਆਂ ਦਾ ਸੀ
ਸ਼ਹੀਦੀ ਖ਼ੂਨ ਨਾਲ ਭਿੱਜੀ
ਜਲ੍ਹਿਆਂ ਵਾਲੇ ਬਾਗ ਦੀ ਮਿੱਟੀ ਨਮਸਕਾਰਦਾ

ਦਾਦਾ ਬਾਰ੍ਹਾਂ ਵਰ੍ਹਿਆਂ ਦਾ ਹੋਇਆ
ਤੂੰ 24 ਸਾਲਾ ਭਰ ਜਵਾਨ ਗੱਭਰੂ ਸੀ
ਤੇਰਾ ਸ਼ਹੀਦੀ ਵੇਲਾ ਸੀ
ਦਾਦਾ ਗੱਭਰੂ ਹੋਇਆ ਤਾਂ ਵੀ ਤੂੰ
24 ਸਾਲਾ ਭਰ ਜਵਾਨ ਗੱਭਰੂ ਸੀ
ਮੇਰੇ ਪਿਤਾ ਦੇ ਗੱਭਰੂ ਹੋਣ ਵੇਲੇ ਵੀ
ਤੂੰ 24 ਸਾਲਾ ਭਰ ਜਵਾਨ ਗੱਭਰੂ ਸੀ

ਮੈਂ 24 ਸਾਲ ਦਾ ਹੋਇਆ
ਤਾਂ ਵੀ ਤੂੰ
24 ਸਾਲਾ ਭਰ ਜਵਾਨ ਗੱਭਰੂ ਸੀ

ਮੈਂ 25, 26, 27....37 ਸਾਲ ਦਾ ਹੋਇਆ
ਤੂੰ 24 ਸਾਲਾ ਭਰ ਜਵਾਨ ਗੱਭਰੂ ਹੀ ਰਿਹਾ
ਮੈਂ ਹਰ ਜਨਮ ਦਿਨ 'ਤੇ
ਬੁਢਾਪੇ ਵੱਲ ਇੱਕ ਸਾਲ ਵਧਦਾ ਹਾਂ,
ਤੂੰ ਹਰ ਸ਼ਹੀਦੀ ਦਿਨ 'ਤੇ
24 ਸਾਲਾ ਭਰ ਜਵਾਨ ਗੱਭਰੂ ਹੁੰਦਾ ਹੈਂ

ਉਂਜ ਅਸੀਸ ਤਾਂ ਸਾਰੀਆਂ ਮਾਵਾਂ ਦਿੰਦੀਆਂ ਨੇ
ਜਿਉਂਦਾ ਰਹੇਂ ਸਦਾ ਜਵਾਨੀਆਂ ਮਾਣੇਂ
ਪਰ ਤੂੰ ਸੱਚਮੁੱਚ ਜਿਉਂਦਾ ਹੈਂ ਭਰ ਜਵਾਨ ਗੱਭਰੂ
ਸਦਾ ਜਵਾਨੀਆਂ ਮਾਣਦਾ ਹੈਂ
ਜਿਨ੍ਹਾਂ ਅਜੇ ਪੈਦਾ ਹੋਣਾ ਹੈ
ਉਹਨਾਂ ਗੱਭਰੂਆਂ ਦੇ ਵੀ ਹਾਣਦਾ ਹੈਂ।

... ਜਸਵੰਤ ਜ਼ਫਰ



ਸ਼ਹੀਦ ਭਗਤ ਸਿੰਘ

If undelivered please return to :
Tarksheel
Tarksheel Bhawan, Tarksheel Chowk,
Sanghera Bye Pass, BARNALA-148101
Post Box No. 55

BOOK POST
(Printed Matter)

TO